# ਭਾਈ ਰਾਮ ਸਿੰਘ ਤੇ ਸੂਬਿਆਂ ਨੂੰ ਦੇਸ ਨਿਕਾਲਾ

ਮਿਸਟਰ ਟੀ. ਡੀ. ਫ਼ੋਰਸਾਈਥ ਮਲੌਦ ਤੇ ਮਲੇਰ ਕੋਟਲੇ ਦੀਆਂ ਖਬਰਾਂ ੧੫ ਜਨਵਰੀ ੧੮੭੨ ਨੂੰ ਦਿੱਲੀ ਸੁਣ ਕੇ ਲਾਟ ਸਾਹਿਬ ਪੰਜਾਬ ਨੂੰ ਦਿੱਲੀ ਮਿਲਿਆ ਸੀ ਤੇ ਉਨ੍ਹਾਂ ਦੀਆਂ ਹਿਦਾਇਤਾਂ ਲੈ ਕੇ ੧੬ ਜਨਵਰੀ ਦੀ ਸ਼ਾਮ ਨੂੰ ਲੁਧਿਆਣੇ ਪੁੱਜਾ ਸੀ। ਇਸ ਦਿਨ ਭਾਈ ਰਾਮ ਸਿੰਘ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਦੇ ਬੁਲਾਏ ਹੋਏ ਮਲੌਦ ਗਏ ਹੋਏ ਸਨ। ਇਹ ਜਿਸ ਵੇਲੇ ਬਾਰਾਂ ਕੁ ਵਜੇ ਦੁਪਹਿਰੇ ਮਲੌਦ ਪੁੱਜੇ ਤਾਂ ਕਾਵਨ ਨੇ ਇਨ੍ਹਾਂ ਨੂੰ ਕਿਹਾ ਕਿ ਮੈਂ ਹੁਣ ਕੋਟਲੇ ਨੂੰ ਜਾ ਰਿਹਾ ਹਾਂ ਤੁਸੀਂ ਹੁਣੇ ਮੁੜ ਜਾਓ ਤੇ ਲੁਧਿਆਣੇ ਹਾਜ਼ਰ ਹੋਣਾ।

ਫ਼ੋਰਸਾਈਥ ਨੂੰ ਇਹ ਖਿਆਲ ਸੀ ਕਿ ਭਾਈ ਰਾਮ ਸਿੰਘ ਆਪੇ ਹੀ ਲੁਧਿਆਣੇ ਆ ਜਾਣਗੇ। ਇਸ ਲਈ ਉਹ ੧੭ ਜਨਵਰੀ ਦੀ ਸ਼ਾਮ ਤਕ ਉਨ੍ਹਾਂ ਨੂੰ ਉਡੀਕਦਾ ਰਿਹਾ। ਅੰਤ ੧੭ ਦੀ ਸ਼ਾਮ ਨੂੰ ਉਸ ਨੇ ਲੈਫ਼ਟਿਨੈਂਟ-ਕਰਨਲ ਬੇਲੀ ਡਿਪਟੀ ਇਨਸਪੈਕਟਰ-ਜਨਰਲ ਪੁਲੀਸ ਲਾਹੌਰ ਸਰਕਲ ਨੂੰ ਭੇਜਿਆ ਕਿ ਭਾਈ ਰਾਮ ਸਿੰਘ ਨੂੰ ਟੋਲ ਕੇ ਲਿਆਵੇ। ਬੇਲੀ ਨੂੰ ਚੂੰਕਿ ਉਨ੍ਹਾਂ ਦੇ ਮਲੌਦ ਨੂੰ ਗਏ ਹੋਏ ਹੋਣ ਦਾ ਪਤਾ ਸੀ ਇਸ ਲਈ ਉਹ ਲੈਫ਼ਟਿਨੈਂਟ ਗਰੀਨ ਦੀ ਕਮਾਨ ਹੇਠਾਂ ੧੨ ਨੰਬਰ ਬੰਗਾਲ ਰਿਸਾਲੇ ਦੇ ੨੫ ਸਵਾਰ ਨਾਲ ਲੈ ਕੇ ਮਲੌਦ ਵਲ ਨੂੰ ਗਿਆ। ਡੇਹਲੋਂ ਪਹੁੰਚ ਕੇ ਬੇਲੀ ਨੂੰ ਪਤਾ ਲਗਾ ਕਿ ਭਾਈ ਰਾਮ ਸਿੰਘ ਉਸੇ ਦਿਨ (੧੭ ਜਨਵਰੀ) ਨੂੰ ਸਵੇਰੇ ਮਲੌਦੋਂ ਭੈਣੀ ਨੂੰ ਮੁੜ ਗਏ ਹਨ। ਇਥੋਂ ਬੇਲੀ ਸਿੱਧਾ ਸਾਹਨੇਵਾਲ ਨੂੰ ਇਸ ਉਮੈਦ ਨਾਲ ਹੋ ਪਿਆ ਕਿ ਉਹ ਭਾਈ ਰਾਮ ਸਿੰਘ ਨੂੰ ਰਸਤੇ ਵਿਚ ਹੀ ਟੋਕ

ਸਕੇਗਾ । ਸਾਹਨੇਵਾਲ ਪੁੱਜਣ ਤੇ ਪਤਾ ਲੱਗਾ ਕਿ ਉਹ ਭੈਣੀ ਪੁੱਜ ਗਏ ਹਨ ਤੇ ਉਨ੍ਹਾਂ ਦੇ ਮਗਰ ਹੀ ਡਿਪਟੀ ਇੰਨਸਪੈਕਟਰ ਪੁਲੀਸ ਸ਼ਾਹ ਵਲੀ ਖਾਨ ਇਹ ਹੁਕਮ ਲੈ ਕੇ ਗਿਆ ਹੈ ਕਿ ਉਹ ਬਿਨਾਂ ਕਿਸੇ ਦੇਰ ਦੇ ਆਪਣੇ ਆਪ ਨੂੰ ਲੁਧਿਆਣੇ ਕਮਿਸ਼ਨਰ ਪਾਸ ਪੇਸ਼ ਕਰਨ।

ਇਹ ਪਤਾ ਲੱਗਣ ਪਰ ਬੇਲੀ ਭੈਣੀ ਤੋਂ ਖਬਰ ਦੀ ਉਡੀਕ ਲਈ ਸਾਹਨੇਵਾਲ ਹੀ ਠਹਿਰ ਗਿਆ। ਘੰਟੇ ਕੁ ਪਿਛੋਂ ਸ਼ਾਹ ਵਲੀ ਖ਼ਾਨ ਨੇ ਆ ਕੇ ਰਿਪੋਰਟ ਦਿੱਤੀ ਕਿ ਭਾਈ ਰਾਮ ਸਿੰਘ, ਬਾਬਾ ਸਾਹਿਬ ਸਿੰਘ ਸੂਬਾ ਤੇ ਚਾਰ ਹੋਰ ਕੂਕੇ ਡਿਪਟੀ ਇੰਨਸਪੈਕਟਰ ਗੁਲਾਬ ਸਿੰਘ ਦੇ ਚੌਕੀ ਪਹਿਰੇ ਨਾਲ ਭੈਣੀ ਤੋਂ ਲੁਧਿਆਣੇ ਨੂੰ ਚਲੇ ਗਏ ਹਨ।

ਭਾਈ ਰਾਮ ਸਿੰਘ ੧੭ ਜਨਵਰੀ ਦੀ ਅੱਧੀ ਰਾਤ ਤੋਂ ਬਾਦ ਇਕ ਵਜੇ ੧੮ ਜਨਵਰੀ ਦੇ ਸਵੇਰੇ ਲੁਧਿਆਣੇ ਪਹੁੰਚੇ । ਮਿਸਟਰ ਫ਼ੋਰਸਾਈਥ ਨੇ ਓਸੇ ਵੇਲੇ ਉਨ੍ਹਾਂ ਦੇ ਬਿਆਨ ਲੈ ਲਏ ਤੇ ਤਤਕਾਲ ਜਲਾਵਤਨੀ ਦਾ ਹੁਕਮ ਕਰ ਕੇ ਸਵੇਰੇ ੪ ਵਜੇ ਦੀ ਗੱਡੀ ਦਿੱਲੀ ਰਾਹੀਂ ਅਲਾਹਬਾਦ ਨੂੰ ਭੇਜ ਦਿੱਤਾ ਜਿਥੇ ਕਿ ਉਨ੍ਹਾਂ ਨੂੰ ਕਿਲੇ ਵਿਚ ਨਜ਼ਰ-ਬੰਦ ਕਰ ਦਿੱਤਾ ਗਿਆ।

ਬਾਬਾ ਲੱਖਾ ਸਿੰਘ ਆਪੇ ਹੀ ੧੫ ਜਨਵਰੀ ਦੇ ਲੁਧਿਆਣੇ ਆਏ ਹੋਏ ਸਨ, ਬਾਬਾ ਸਾਹਿਬ ਸਿੰਘ ਭਾਈ ਸਾਹਿਬ ਦੇ ਨਾਲ ਹੀ ਆਇਆ ਸੀ । ਇਸ ਤਰ੍ਹਾਂ ਥੋੜੇ ਦਿਨਾਂ ਵਿਚ ਹੀ ਬਾਕੀ ਦੇ ਸੂਬੇ ਭੀ ਫੜ ਕੇ ਸਰਕਾਰ ਦਾ ਨਵਾਂ ਹੁਕਮ ਆਉਣ ਤਕ ਅਲਾਹਬਾਦ ਦੇ ਕਿਲੇ ਵਿਚ ਡੱਕ ਦਿੱਤੇ ਗਏ।

ਭਾਈ ਰਾਮ ਸਿੰਘ ਦੀ ਜਲਾਵਤਨੀ ਤੇ ਨਜ਼ਰ ਬੰਦੀ ਦੀ ਜ਼ਰੂਰਤ ਦੱਸਦੇ ਹੋਏ ਮਿਸਟਰ ਟੀ. ਡੀ. ਫ਼ੋਰਸਾਈਥ ਨੇ ਜੋ ਦੋਸ਼ ਉਨ੍ਹਾਂ ਦੇ ਜ਼ੁੰਮੇਂ ਲਾਏ, ਉਨ੍ਹਾਂ ਦਾ ਜ਼ਿਕਰ ਓਸ ਨੇ ਆਪਣੀ ੧੮ ਜਨਵਰੀ ੧੮੭੨ ਦੀ ਲੁਧਿਆਣੇ ਤੋਂ ਸਕੱਤ੍ਰ ਸਰਕਾਰ ਪੰਜਾਬ ਦੇ ਨਾਮ ਹੇਠ ਲਿਖੀ ਚਿੱਠੀ ਵਿਚ ਕੀਤਾ ਹੈ:—

"ਮੁਕਾਮ ਲੁਧਿਆਣਾ, ਤਾਰੀਖ ੧੮ ਜਨਵਰੀ ੧੮੭੨†
ਵਲੋਂ ਟੀ. ਡੀ. ਫੋਰਸਾਈਥ ਸੀ. ਬੀ., ਕਮਿਸ਼ਨਰ ਤੇ ਸੁਪਰਿੰਟੈਂਡੈਂਟ ਅੰਬਾਲਾ ਡਵੀਜਨ, ਜੋਗ ਸੈਕਰਿਟਰੀ ਗਵਰਨਮੈਂਟ ਪੰਜਾਬ।

ਆਪ ਦੀ ਇਤਲਾਹ ਲਈ ਮੇਰੀ ਬੇਨਤੀ ਹੈ ਕਿ ਮੈਂ ਇਸ ਜ਼ਿਲੇ ਦੇ ਅਮਨ ਦੇ ਬਚਾਓ ਲਈ (ਜੇ ਸਾਰੇ ਸੂਬੇ ਦੇ ਅਮਨ ਦੇ ਬਚਾਓ ਲਈ ਨਹੀਂ ਤਾਂ) ਕੂਕਾ ਫ਼ਿਰਕੇ ਦੇ ਆਗੂ ਰਾਮ ਸਿੰਘ ਨੂੰ ਇਕ ਦਮ ਪੰਜਾਬ ਤੋਂ ਜਲਾਵਤਨ ਕਰਨਾ ਅਤੇ ਸਰਕਾਰ ਵਲੋਂ ਉਸ ਦੀ ਬਾਬਤ ਅੰਤਮ ਹੁਕਮ ਦਾ ਪਤਾ ਲੱਗਣ ਤੱਕ ਹਿਫ਼ਾਜ਼ਤ ਲਈ ਅਲਾਹਬਾਦ ਭੇਜ ਦੇਣਾ ਅਤਿ ਜ਼ਰੂਰੀ ਸਮਝਿਆ ਹੈ।

੨. ਹਾਲ ਤੱਕ ਇਸ ਗੱਲ ਦੀ ਪੂਰੀ ਪੂਰੀ ਪੜਤਾਲ ਨਹੀਂ ਹੋਈ ਕਿ ਉਸ ਦੇ ਸ਼ਰਧਾਲੂਆਂ ਵਲੋਂ ਮਲੌਦ ਅਤੇ ਰਿਆਸਤ ਮਲੇਰ

---

†Dated Camp Ludhiana, 18th January 1872.
From T. D. Forsyth Esq., C. B., Commissioner and Supdt. Ambala Division.
To Offg. Secretary to the Government Punjab.

I have the honour to inform you that I have considered it absolutely necessary for the preservation of peace in this district, if not for the peace of the whole province, to deport Ram Singh, leader of the Kuka Sect. at once from the Punjab, and to send him to Allahabad for safety until the pleasure of the Government regarding his final disposal be known.

2. The complicity of Ram Singh in the outrages committed by his followers at Maloudh and in the State of Maler Kotla has not yet been thoroughly enquired into, and it is fact that he reported to the police the intention of Lehna Singh and Hira Singh, the chief actors in the present case, to commit outrages. But by his own admission his followers make use of his name and take advantage of his presence among their fellows to commit murders and create disturbances. [See next page.

ਕੋਟਲੇ ਵਿਚ ਕੀਤੇ ਗਏ ਬਲਵਿਆਂ ਵਿਚ ਰਾਮ ਸਿੰਘ ਦਾ ਭੀ ਕੋਈ ਹੱਥ ਹੈ ਕਿ ਨਹੀਂ; ਹਾਂ ਇਹ ਠੀਕ ਹੈ ਕਿ ਓਸ ਨੇ ਮੌਜੂਦਾ ਮਾਮਲੇ ਦੇ ਵੜੇ ਕਰਤਿਆਂ ਲਹਿਣਾ ਸਿੰਘ ਤੇ ਹੀਰਾ ਸਿੰਘ ਦੇ ਬਲਵਾ ਕਰਨ ਦੀ ਨੀਯਤ ਬਾਬਤ ਪੁਲੀਸ ਨੂੰ ਰੀਪੋਰਟ ਕਰ ਦਿੱਤੀ ਸੀ। ਪਰ ਉਸ ਦੇ ਆਪਣੇ ਸ੍ਵੀਕਾਰ ਅਨੁਸਾਰ ਉਸ ਦੇ ਸ਼ਰਧਾਲੂ ਕਤਲ ਅਤੇ ਬਲਵੇ ਕਰਨ ਲਈ ਆਪਣੇ ਸਾਥੀਆਂ ਵਿਚ ਉਸ ਦੇ ਨਾਮ ਨੂੰ ਵਰਤਦੇ ਅਤੇ ਆਪਣੇ ਵਿਚ ਉਸ ਦੀ ਮੌਜੂਦਗੀ ਦਾ ਫ਼ਾਇਦਾ ਉਠਾਉਂਦੇ ਹਨ।

੩. ਉਹ ਮੰਨਦਾ ਹੈ ਕਿ, ਹੁਣ ਜਦ ਕਿ ਮੈਂ ਉਸ ਦੇ ਲਫ਼ਜ਼ ਲਿਖ ਰਿਹਾ ਹਾਂ, ਅੰਮ੍ਰਿਤਸਰ ਦੇ ਕਤਲ ਤੋਂ ਕੁਝ ਚਿਰ (ਉਹ ਕਹਿੰਦਾ

---

3. He admits, whilst I am now writing down his words, that some time (he says about a month or six weeks) before the Amritsar murder, two men, Jhanda Singh and Mehar Singh, asked leave to kill the butchers; others joined in the request, but he strenuously forbade them; nevertheless they perpetrated the crime. He admits that, through he had a strong suspicion that these men were the culprits, he did not give any information to the Government. Some time afterwards, he says, that Dal Singh, Mangal Singh, Diwan Singh and two others, came and asked his leave to commit the Raikot murder, but he forbade them, and they did the deed without his knowledge. But he admits that he never gave any clue to the Government officers, not even when he was summoned to Bassian by Mr Macnabb and interrogated. It is therefore quite evident that he kept the Government in the dark as to the proceedings of his followers. His excuse is that he was ignorant of our laws, and that as he had forbidden his followers to be guilty of murder, there was no obligation resting on him to report the matter to Government, not even when he found that murders proposed by his followers had been committed.

[*See next page.*

ਹੈ ਮਹੀਨਾ ਯਾ ਛੇ ਹਫਤੇ) ਪਹਿਲੋਂ ਦੋ ਆਦਮੀਆਂ ਝੰਡਾ ਸਿੰਘ ਤੇ ਮੇਹਰ ਸਿੰਘ ਨੇ ਬੁੱਚੜ ਮਾਰਨ ਦੀ ਆਗਿਆ ਮੰਗੀ ਸੀ; ਹੋਰ ਭੀ ਇਹ ਬੇਨਤੀ ਕਰਨ ਵਿਚ ਰਲ ਗਏ ਸਨ। ਉਸ [ਭਾਈ ਰਾਮ ਸਿੰਘ] ਨੇ ਉਨ੍ਹਾਂ ਨੂੰ ਪੂਰੇ ਜ਼ੋਰ ਨਾਲ ਮਨਾਂਹ ਕੀਤਾ; ਫੇਰ ਭੀ ਉਨ੍ਹਾਂ ਜੁਰਮ ਕਰ ਦਿੱਤਾ। ਉਹ ਮੰਨਦਾ ਹੈ ਕਿ ਭਾਵੇਂ ਉਸ ਨੂੰ ਪੱਕਾ ਸ਼ੱਕ ਸੀ ਕਿ ਇਹ ਆਦਮੀ ਦੋਸੀ ਸਨ ਪਰ ਉਸ ਨੇ ਸਰਕਾਰ ਨੂੰ ਕੋਈ ਖਬਰ ਨਾ ਦਿੱਤੀ। ਉਹ ਕਹਿੰਦਾ ਹੈ ਕਿ ਕੁਝ ਚਿਰ ਪਿਛੋਂ ਦਲ ਸਿੰਘ, ਮੰਗਲ ਸਿੰਘ, ਦੀਵਾਨ ਸਿੰਘ ਤੇ ਦੋ ਹੋਰਨਾਂ ਨੇ ਆ ਕੇ ਰਾਏਕੋਟ ਦੇ ਕਤਲ ਕਰਨ ਲਈ ਆਗਿਆ ਮੰਗੀ, ਪਰ ਉਸ ਨੇ ਰੋਕਿਆ, ਅਤੇ ਉਨ੍ਹਾਂ ਇਸ ਨੂੰ ਦੱਸੇ ਬਿਨਾਂ ਜਾ ਕਾਰਾ ਕੀਤਾ। ਪਰ ਉਹ ਮੰਨਦਾ ਹੈ ਕਿ ਸਰਕਾਰੀ ਅਫਸਰਾਂ ਨੂੰ ਉਸ ਨੇ ਕਦੀ ਕੋਈ ਦੱਸ ਨਾ ਪਾਈ, ਬਲਕਿ ਓਦੋਂ ਭੀ ਕੁਝ ਨਹੀਂ ਸੀ ਦਸਿਆ ਜਦੋਂ ਕਿ ਮਿਸਟਰ ਮੈਕਨੈਬ ਨੇ ਉਸ ਨੂੰ ਬਸੀਆਂ ਬੁਲਾ ਕੇ ਪੁਛਿਆ ਸੀ। ਇਸ ਲਈ ਇਹ ਗੱਲ ਬਿਲਕੁਲ ਸਾਫ਼ ਹੈ ਕਿ ਇਸ ਨੇ ਆਪਣੇ ਸ਼ਰਧਾਲੂਆਂ ਦੀਆਂ ਕਾਰਵਾਈਆਂ ਤੋਂ ਸਰਕਾਰ ਨੂੰ ਅਨ੍ਹੇਰੇ ਵਿਚ ਰੱਖਿਆ ਹੈ। ਉਸ ਦਾ ਬਹਾਨਾ ਇਹ ਹੈ ਕਿ ਉਹ ਸਾਡੇ ਕਾਨੂੰਨਾਂ ਤੋਂ ਅਣਜਾਣ ਸੀ ਅਤੇ ਚੂੰਕਿ ਉਸ ਨੇ ਆਪਣੇ

---

4. To allow such a man to be at liberty is in the highest degree dangerous, even supposing his statement to be true, and then to be no more gui ty of complicity than is to be inferred from his silence when information from him, as in the Amritsar case, would have led to a prompt apprehension of the real culprits.

5. I trust that the action I am now about to take may receive the sanction of the Government, and that warrant may be issued under regulation III of 1818 for the detention in custody of Ram Singh and those of his subas who, during the next day or two, shall be apprehended and forwarded to the Magistrate of Allahabad.

ਸਰਧਾਲੂਆਂ ਨੂੰ ਕਤਲ ਦੇ ਜੁਰਮ ਕਰਨੋਂ ਰੋਕ ਦਿੱਤਾ ਸੀ, ਇਸ ਲਈ ਉਸ ਦੀ ਕੋਈ ਜ਼ਿਮੇਵਾਰੀ ਨਹੀਂ ਸੀ ਕਿ ਉਹ ਇਸ ਗੱਲ ਦੀ ਸਰਕਾਰ ਨੂੰ ਖਬਰ ਦੇਵੇ, ਅਤੇ ਓਸ ਵੇਲੇ ਭੀ ਨਹੀਂ, ਜਦ ਕਿ ਉਸ ਦੇ ਸਰਧਾਲੂਆਂ ਨੇ ਓਹ ਜੁਰਮ ਕਰ ਭੀ ਦਿੱਤੇ ਸਨ।

੪. ਜੇ ਇਹ ਮੰਨ ਭੀ ਲਿਆ ਜਾਏ ਕਿ ਉਸ ਦਾ ਬਿਆਨ ਸੱਚਾ ਹੈ ਅਤੇ ਉਹ ਨਾਲ ਹੋਣ ਦਾ ਇਸ ਤੋਂ ਜ਼ਿਆਦਾ ਕਸੂਰ ਵਾਰ ਨਹੀਂ ਜਿਤਨਾ ਕਿ ਉਸ ਦੀ ਚੁਪ ਤੋਂ ਬਣਾਇਆ ਜਾ ਸਕਦਾ ਹੈ, ਜਦ ਕਿ ਅੰਮ੍ਰਿਤਸਰ ਵਰਗੇ ਮਾਮਲੇ ਵਿਚ ਉਸ ਦੀ ਇਤਲਾਹ ਨਾਲ ਅਸਲੀ ਦੋਸੀ ਝੱਟ ਫੜੇ ਜਾ ਸੱਕਦੇ ਸਨ, ਤਾਂ ਭੀ ਇਹੋ ਜਿਹੇ ਆਦਮੀ ਨੂੰ ਖੁਲ੍ਹੇ ਰਹਿਣ ਦੇਣਾ ਬਹੁਤ ਹੀ ਖਤਰਨਾਕ ਹੈ।

੫. ਮੈਨੂੰ ਭਰੋਸਾ ਹੈ ਕਿ ਜੋ ਕਾਰਵਾਈ ਮੈਂ ਕਰਨ ਲੱਗਾ ਹਾਂ, ਸਰਕਾਰ ਵਲੋਂ ਉਸ ਦੀ ਮਨਜ਼ੂਰੀ ਹੋ ਜਾਏਗੀ, ਅਤੇ ਰਾਮ ਸਿੰਘ ਔਰ ਉਸ ਦੇ ਉਨ੍ਹਾਂ ਸੂਬਿਆਂ ਦੇ ਸੰਨ ੧੮੧੮ ਦੇ ਕਾਨੂੰਨ ਨੰਬਰ ੩ ਹੇਠਾਂ ਵਾਰੰਟ ਜਾਰੀ ਕਰ ਦਿੱਤੇ ਜਾਣਗੇ, ਜਿਨ੍ਹਾਂ ਨੂੰ ਕਿ ਅਗਲੇ ਇਕ ਦੋ ਦਿਨਾਂ ਵਿਚ ਫੜ ਕੇ ਅਲਾਹਬਾਦ ਦੇ ਮੈਜਿਸਟਰੇਟ ਪਾਸ ਭੇਜ ਦਿੱਤਾ ਜਾਏਗਾ।

## ਅਲਾਹਬਾਦ ਵਿਚ ਨਜ਼ਰ ਬੰਦ ਕੀਤੇ ਗਿਆਂ ਦੇ ਨਾਮ

ਭਾਈ ਰਾਮ ਸਿੰਘ, ਕੂਕਾ ਸੰਪਰਦਾਇ ਦਾ ਆਗੂ।

ਸਾਹਿਬ ਸਿੰਘ, ਪੁਤ੍ਰ ਦਿਆਲ ਸਿੰਘ ਤ੍ਰਖਾਣ ਦਾ, ਪਿੰਡ ਬੰਗਵਾਲੀਪੁਰ, ਤਰਨ ਤਾਰਨ, ਜ਼ਿਲਾ ਅੰਮ੍ਰਿਤਸਰ, ਉਮਰ ੩੯ ਸਾਲ।

ਰੂੜ ਸਿੰਘ, ਭਾਈ ਸ ਹਿਬ ਸਿੰਘ ਦਾ ਭਾਈ, ਉਮਰ ੪੧ ਸਾਲ।

ਲੱਖਾ ਸਿੰਘ, ਪੁਤ੍ਰ ਰਾਣਾ ਸਿੰਘ ਦਾ, ਮਲੌਦ, ਲੁਧਿਆਣਾ, ਉਮਰ ੩੬ ਸਾਲ।

ਕਾਨ੍ਹ ਸਿੰਘ, ਬਾਬਾ (ਪ੍ਰਸਿਧ ਨਿਹੰਗ ਸਿੰਘ), ਜੱਟ, ਪਿੰਡ ਚੱਕ, ਮਲੇਰ ਕੋਟਲਾ, ਉਮਰ ੬੦ ਸਾਲ।

ਬ੍ਰਹਮਾ ਸਿੰਘ, ਪੁਤ੍ਰ ਗੁਲਾਬ ਸਿੰਘ ਦਾ, ਜੱਟ, ਪਿੰਡ ਦਰੀਆ ਪੁਰ,

ਕੈਥਲ, ਉਮਰ ੫੦ ਸਾਲ।

ਜਵਾਹਰ ਸਿੰਘ ਬਾਬਾ, ਪੁਤ੍ਰ ਦਲ ਸਿੰਘ ਦਾ, ਜੱਟ, ਪਿੰਡ ਚਿਓਲੀ, ਤਹਿਸੀਲ ਮੋਗਾ ਜ਼ਿਲਾ ਫ਼ੀਰੋਜ਼ਪੁਰ, ਉਮਰ ੫੦ ਸਾਲ।

ਮਲੂਕ ਸਿੰਘ, ਪੁਤ੍ਰ ਸੁੱਖਾ ਸਿੰਘ ਦਾ, ਪਿੰਡ ਫੂਲੇਵਾਲਾ, ਮੁਕਤਸਰ, ਜ਼ਿਲਾ ਫ਼ੀਰੋਜ਼ਪੁਰ, ਉਮਰ ੩੯ ਸਾਲ।

ਮਾਨ ਸਿੰਘ, ਪੁਤ੍ਰ ਮੱਖਣ ਸਿੰਘ ਦਾ, ਜੱਟ, ਪਿੰਡ ਸਿਆਲੋਕੀ, ਜ਼ਿਲਾ ਫ਼ੀਰੋਜ਼ਪੁਰ, ਉਮਰ ੪੦ ਸਾਲ।

ਹੁਕਮਾ ਸਿੰਘ, ਜੱਟ, ਪਿਥੋਕੀ, ਰਿਆਸਤ ਨਾਭਾ, ਉਮਰ ੩੫ ਸਾਲ।

ਪਹਾੜਾ ਸਿੰਘ, ਪੁਤ੍ਰ ਹੇਮੇ ਦਾ, ਜੱਟ, ਮਲੌਦ, ਉਮਰ ੪੨ ਸਾਲ।

ਮੰਗਲ ਸਿੰਘ, ਸਰਦਾਰ, ਬਿਸ਼ਨਪੁਰ ਰਿਆਸਤ ਪਟਿਆਲਾ, ਤੇ ਰਾਇਪੁਰ ਜ਼ਿਲਾ ਲੁਧਿਆਣਾ।

ਕਮਿਸ਼ਨਰ ਟੀ. ਡਗਲਸ ਫ਼ੋਰਸਾਈਥ ਚਾਹੁੰਦਾ ਸੀ ਕਿ ਪੰਜਾਹ ਹੋਰ ਕੂਕਿਆਂ ਨੂੰ, ਜਿਨ੍ਹਾਂ ਨੂੰ ਕਿ ਓਹ ਖਤਰਨਾਕ ਸਮਝਦਾ ਸੀ ਅਤੇ ਜੋ ਜ਼ਮਾਨਤ ਨਹੀਂ ਸਨ ਦੇ ਸਕਦੇ, ਦੇਸ-ਨਿਕਾਲਾ ਦੇ ਦਿੱਤਾ ਜਾਵੇ, ਅਤੇ ਇਸ ਗੱਲ ਦੀ ਆਗਿਆ ਉਸ ਨੇ ੨੨ ਜਨਵਰੀ ੧੮੭੨ ਨੂੰ ਅੰਬਾਲਿਓਂ ਤਾਰ ਰਾਹੀਂ ਮੰਗੀ, ਪਰ ਲਾਟ ਸਾਹਿਬ ਪੰਜਾਬ ਨੇ ਭਾਈ ਰਾਮ ਸਿੰਘ ਅਤੇ ਉਨ੍ਹਾਂ ਦੇ ਉਪ੍ਰੋਕਤ ਦਸ ਸੰਗੀਆਂ (ਸਰਦਾਰ ਮੰਗਲ ਸਿੰਘ ਨੂੰ ਮਹੀਨੇ ਪਿਛੋਂ ੧੭ ਫਰਵਰੀ ਨੂੰ ਭੇਜਿਆ ਗਿਆ ਸੀ) ਨੂੰ ਹੀ ਜਲਾਵਤਨ ਕਰਨਾ ਕਾਫ਼ੀ ਸਮਝਿਆ ਅਤੇ ਕਮਿਸ਼ਨਰ ਦੀ ਤਾਰ ਦੇ ਉਤਰ ਵਿਚ ਓਸੇ ਦਿਨ (੨੨ ਜਨਵਰੀ ੧੮੭੨) ਹੀ ਸਕੱਤ੍ਰ ਸਰਕਾਰ ਪੰਜਾਬ ਨੇ ਹੁਕਮ ਭੇਜ ਦਿੱਤਾ ਕਿ "ਤੁਹਾਡੀ ਪੰਜਾਹ ਕੂਕਿਆਂ ਸੰਬੰਧੀ ਤਾਰ (ਪੁੱਜੀ), ਲੈਫ਼ਟਿਨੈਂਟ–ਗਵਰਨਰ ਹੋਰ ਦੇਸ-ਨਿਕਾਲਿਆਂ ਦੀ ਮਨਜ਼ੂਰੀ ਨਹੀਂ ਦਿੰਦੇ।"

# ਭਾਈ ਰਾਮ ਸਿੰਘ ਦੇ ਡੇਰੇ ਦੀ ਤਲਾਸ਼ੀ

ਭਾਈ ਰਾਮ ਸਿੰਘ ਦੀ ਗਰਿਫ਼ਤਾਰੀ ਦੇ ਹਾਲ ਵਿਚ ਦੱਸਿਆ ਜਾ ਚੁੱਕਾ ਹੈ ਕਿ ਕਮਿਸ਼ਨਰ ਫ਼ੋਰਸਾਈਥ ਨੇ ਲੈਫ਼ਟਿਨੈਂਟ-ਕਰਨਲ ਬੇਲੀ ਡਿਪਟੀ ਇੰਸਪੈਕਟਰ ਜਨਰਲ ਪੋਲੀਸ, ਲਾਹੌਰ ਸਰਕਲ, ਨੂੰ ੧੭ ਜਨਵਰੀ ਦੀ ਸ਼ਾਮ ਨੂੰ ਭਾਈ ਰਾਮ ਸਿੰਘ ਦੀ ਭਾਲ ਵਿਚ ਭੇਜਿਆ ਸੀ। ਬੇਲੀ ਨੂੰ ਹੁਕਮ ਇਹ ਦਿੱਤਾ ਗਿਆ ਸੀ ਕਿ ਉਹ ੧੨ ਨੰਬਰ ਬੰਗਾਲ ਰਿਸਾਲੇ ਦੇ ੨੫ ਸਵਾਰ ਅਤੇ ਜਿਤਨੇ ਪੁਲਸੀਏ ਉਸ ਨੂੰ ਲੁਧਿਆਣਾ ਪੁਲੀਸ ਲਾਇਨ ਵਿਚੋਂ ਮਿਲ ਸਕਣ, ਨਾਲ ਲੈ ਕੇ ਭੈਣੀ ਜਾਏ ਅਤੇ ਉਥੋਂ ਸੂਬਿਆਂ ਤੇ ਕੂਕਿਆਂ ਨੂੰ ਲੁਧਿਆਣੇ ਭੇਜ ਦੇਵੇ। ਇਨ੍ਹਾਂ ਦੇ ਸਾਰੇ ਗੰਡਾਸੇ, ਡਾਂਗਾਂ ਤੇ ਹੋਰ ਹਰ ਪ੍ਰਕਾਰ ਦੇ ਹਥਿਆਰ ਲੈ ਲਏ ਜਾਣ। ਆਦਮੀਆਂ ਨੂੰ ਪਿੰਡੋਂ ਬਾਹਰ ਕੱਢ ਕੇ ਹਥਿਆਰ ਤੇ ਜ਼ਰੂਰੀ ਕਾਗ਼ਜ਼-ਪਤ੍ਰਾਂ ਲਈ ਚੰਗੀ ਤਰ੍ਹਾਂ ਤਲਾਸ਼ੀ ਲਈ ਜਾਏ। ਜੇ ਕੂਕਿਆਂ ਵਲੋਂ ਮੁਕਾਬਲੇ ਯਾ ਰੁਕਾਵਟ ਦਾ ਡਰ ਦਿਸੇ ਤਾਂ ਸਾਹਨੇ-ਵਾਲੋਂ ਗੋਰਖਿਆਂ ਦੀ ਇਕ ਕੰਪਣੀ ਮੰਗਵਾ ਲਈ ਜਾਵੇ ਅਤੇ ਆਦਮੀ ਫੜ ਲਏ ਜਾਣ। ਤਲਾਸ਼ੀ ਪਿਛੋਂ ਦੂਸਰਾ ਹੁਕਮ ਆਉਣ ਤਕ ਪੁਲੀਸ ਤੇ ਸਵਾਰਾਂ ਦੀ ਗਾਰਦ ਭੈਣੀ ਰਹਿਣ ਦਿੱਤੀ ਜਾਵੇ* ।

ਭਾਈ ਰਾਮ ਸਿੰਘ, ਸੂਬਾ ਸਾਹਿਬ ਸਿੰਘ ਤੇ ਚਾਰ ਹੋਰ ਕੂਕਿਆਂ ਦੇ ਡਿਪਟੀ ਇੰਨਸਪੈਕਟਰ ਗੁਲਾਬ ਸਿੰਘ ਨਾਲ ਲੁਧਿਆਣੇ ਨੂੰ ਚਲੇ ਜਾਣ ਦੀ ਖਬਰ ਡਿਪਟੀ ਇੰਨਸਪੈਕਟਰ ਸ਼ਾਹ ਵਲੀ ਖਾਨ ਨੇ ਬੇਲੀ ਨੂੰ

---

*ਕਮਿਸ਼ਨਰ ਫ਼ੋਰਸਾਈਥ ਦੀ ਚਿੱਠੀ ਜੋਗ ਡੀ. ਆਈ. ਜੀ. ਲਾਹੌਰ ਸਰਕਲ, ੧੭ ਜਨਵਰੀ ੧੮੭੨।

ਸਾਹਨੇਵਾਲ ਆ ਦਿੱਤੀ ਸੀ। ਬੇਲੀ ੧੮ ਜਨਵਰੀ ਸਵੇਰੇ ਤਕ ਕੁਝ ਕੂਕਿਆਂ ਨੂੰ ਰੇਲ ਰਾਹੀਂ ਲੁਧਿਆਣੇ ਭੇਜਣ ਅਤੇ ਗੋਰਖਿਆਂ ਦੀ ਇਕ ਪਾਰਟੀ ਦੀ ਉਡੀਕ ਕਰਨ ਲਈ ਸਾਹਨੇਵਾਲ ਠਹਿਰਿਆ ਰਿਹਾ। ਕਾਨ੍ਹ ਸਿੰਘ ਬ੍ਰਹਮਾ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਗੁਪਾਲ ਸਿੰਘ, ਤੇ ਸੁਜਾਨ ਸਿੰਘ ਨੂੰ ਸਾਹਨੇਵਾਲੋਂ ਲੁਧਿਆਣੇ ਨੂੰ ਗੱਡੀ ਚੜ੍ਹਾ ਕੇ ਬੇਲੀ ੧੮ ਜਨਵਰੀ ਦੀ ਸਵੇਰੇ ਭੈਣੀ ਨੂੰ ਗਿਆ।

ਜਦ ਬੇਲੀ ਭੈਣੀ ਪੁੱਜਾ ਤਾਂ ਓਥੇ ਭਾਈ ਰਾਮ ਸਿੰਘ ਦੇ ਡੇਰੇ ਡੇੜ੍ਹ ਕੁ ਸੌ ਕੂਕਾ ਮੌਜੂਦ ਸੀ ਜਿਨ੍ਹਾਂ ਵਿਚ ਬਹੁਤ ਸਾਰੇ ਘਰ-ਬਾਰ ਰਹਿਤ ਬਿਹੰਗਮ ਸਨ। ਓਥੇ ਬਹੁਤ ਸਾਰੀਆਂ ਇਸਤਰੀਆਂ ਭੀ ਸਨ, ਜਿਨ੍ਹਾਂ ਵਿਚੋਂ ਕਈਆਂ ਨਾਲ ਉਨ੍ਹਾਂ ਦਾ ਕੋਈ ਸਬੰਧੀ ਓਥੇ ਨਹੀਂ ਸੀ। ਇਹ ਚਰਖੇ ਕੱਤ ਰਹੀਆਂ ਸਨ, ਤੇ ਲੰਗਰ ਵਿਚ ਸਾਰਿਆਂ ਲਈ ਪ੍ਰਸ਼ਾਦ ਤਿਆਰ ਹੋ ਰਿਹਾ ਸੀ।

ਬੇਲੀ ਨੇ ਇਨ੍ਹਾਂ ਸਾਰਿਆਂ ਨੂੰ ਬਾਹਰ ਕੱਢ ਕੇ ਪਿੰਡੋਂ ਬਾਹਰ ਰਸਤੇ ਤੇ ਜਮਾਂ ਕਰ ਲਿਆ ਤੇ ਫੇਰ ਲੁਧਿਆਣੇ ਭੇਜ ਦਿੱਤਾ ਤਾਂਕਿ ਉਨ੍ਹਾਂ ਨੂੰ ਆਪੋ ਆਪਣੇ ਟਿਕਾਣੇ ਭੇਜ ਦਿੱਤਾ ਜਾਵੇ।

ਦੋ ਦਿਨ ੧੮ ਤੇ ੧੯ ਜਨਵਰੀ ਨੂੰ ਤਲਾਸ਼ੀ ਹੁੰਦੀ ਰਹੀ, ਅਤੇ ਆਦਿ ਤੋਂ ਅੰਤ ਤੱਕ ਹਰ ਇਕ ਚੀਜ਼ ਦੀ ਕਰਨਲ ਬੇਲੀ ਨੇ ਖੁਦ ਦੇਖ ਭਾਲ ਕੀਤੀ। ਜੋ ਚੀਜ਼ਾਂ ਮਿਲੀਆਂ ਉਨ੍ਹਾਂ ਦੀ ਸੂਚੀ ਇਸ ਪ੍ਰਕਾਰ ਹੈ:—

| | |
|---|---|
| ਟਕੂਏ ਯਾ ਸਫ਼ਾ-ਜੰਗ | ੩੬ |
| ਗੰਡਾਸੇ | ੬ |
| ਖੋਖਰੀਆਂ | ੨ |
| ਡਾਂਗਾਂ ਤੇ ਚੱਕਰ | ਗਿਣਤੀ ਨਹੀਂ ਲਿਖੀ ਹੋਈ |
| ਕਾਗਜ਼-ਪੱਤ੍ਰ | ਕੋਈ ਖਾਸ ਜ਼ਰੂਰੀ ਨਹੀਂ ਮਿਲੇ |
| ਰੁਪੱਈਏ | ਲਗ ਭਗ ੧੫੦੦ |
| ਗਹਿਣੇ, ਸੋਨੇ ਚਾਂਦੀ ਦੇ | ਮੁਲ ਨਹੀਂ ਲਿਖਿਆ ਹੋਇਆ |

ਬੇਲੀ ਨੇ ਰੁਪਈਏ, ਗਹਿਣਾ-ਗੱਟਾ, ਕੀਮਤੀ ਦੁਸ਼ਾਲੇ ਤੇ ਕੱਢੇ ਹੋਏ ਚੋਗੇ ਇਕ ਸੰਦੂਕ ਵਿਚ ਬੰਦ ਕਰ ਕੇ ਖਜ਼ਾਨੇ ਭੇਜ ਦਿੱਤੇ। ਖੁਦ ਭਾਈ ਰਾਮ ਸਿੰਘ ਦੇ ਪਹਿਨਣ ਦੇ ਬਸਤਰਾਂ ਦੇ ਸੰਦੂਕ ਸਦਰ ਲੁਧਿਆਣੇ ਭੇਜ ਦਿੱਤੇ। ਇਸ ਦੇ ਉਪ੍ਰੰਤ ਡੇਰੇ ਨੂੰ ਤਾਲਾ ਲਾ ਦਿੱਤਾ, ਅਤੇ ਡਿਪਟੀ ਇਨਸਪੈਕਟਰ ਉਮਰਾਓ ਅਲੀ ਦੇ ਹੇਠਾਂ ੨੦ ਸਿਪਾਹੀਆਂ ਦੀ ਗਾਰਦ ਬਿਠਾ ਦਿੱਤੀ। ਕੇਵਲ ਹੇਠ ਲਿਖਿਆਂ ਨੂੰ ਹੀ ਡੇਰੀ ਰਹਿਣ ਦੀ ਆਗਿਆ ਦਿੱਤੀ ਗਈ।

੧. ਬਾਬਾ ਜੱਸਾ ਸਿੰਘ, ਭਾਈ ਰਾਮ ਸਿੰਘ ਦੇ ਪਿਤਾ, ਉਮਰ ੯੦ ਸਾਲ।

੨. ਭਾਈ ਬੁਧ ਸਿੰਘ, ਭਾਈ ਰਾਮ ਸਿੰਘ ਦੇ ਭਰਾ, ੫੦ ਕੁ ਸਾਲ।

੩. ਬੀਬੀ ਨੰਦੋ, ਭਾਈ ਰਾਮ ਸਿੰਘ ਦੀ ਲੜਕੀ ਤੇ ਉਸ ਦੇ ਤਿੰਨ ਬੱਚੇ।

੪. ਵਰਿਆਮ ਸਿੰਘ, ਭਾਈ ਰਾਮ ਸਿੰਘ ਦੀ ਦੁਕਾਨ ਦਾ ਪ੍ਰਬੰਧਕ।

੫. ਮੱਖਣ ਸਿੰਘ, ਭਾਈ ਰਾਮ ਸਿੰਘ ਦਾ ਨਿਜੀ ਸੇਵਕ।

੬–੧੬. ਗਿਆਰਾਂ ਆਦਮੀ ਮਾਲ ਡੰਗਰ ਦੀ ਸੰਭਾਲ ਲਈ।

ਘੋੜੇ, ਊਂਠ, ਗਾਈਆਂ, ਮੱਝਾਂ ਆਦਿ ਸਾਰੇ ਡੰਗਰਾਂ ਦੀ ਗਿਣਤੀ ੮੨ ਸੀ।

ਤਲਾਸ਼ੀ ਵੇਲੇ ਆਲੇ ਦੁਆਲੇ ਦੇ ਤਿੰਨਾਂ ਪਿੰਡਾਂ ਦੇ ਲੰਬੜਦਾਰ ਬੇਲੀ ਦੇ ਨਾਲ ਸਨ। ਲੰਬੜਦਾਰਾਂ ਨੇ ਕਿਹਾ ਕਿ ਆਮ ਖਿਆਲ ਇਹ ਹੈ ਕਿ ਘੱਟੋ ਘੱਟ ਦੋ ਲੱਖ ਰੁਪਈਆ ਇਥੇ ਕਿਤੇ ਦੱਬਿਆ ਹੋਇਆ ਹੈ, ਤੇ ਹੋ ਸਕਦਾ ਹੈ ਕਿ ਹਥਿਆਰ ਭੀ ਇਸੇ ਤਰ੍ਹਾਂ ਕਿਤੇ ਲਕੋਏ ਹੋਏ ਹੋਣ। ਪਰ ਕਈ ਥਾਈਂ ਦਾਣੇ ਤੂੜੀ ਅਤੇ ਚਾਰੇ ਦੇ ਵੱਡੇ ਵੱਡੇ ਢੇਰ ਲੱਗੇ ਹੋਏ ਸਨ, ਅਤੇ ਚੂੰਕਿ ਪਹਿਲਾਂ ਇਨ੍ਹਾਂ ਨੂੰ ਖਾਲੀ ਕੀਤੇ

ਬਿਨਾਂ ਤਲਾਸ਼ੀ ਨਹੀਂ ਸੀ ਲਈ ਜਾ ਸਕਦੀ, ਇਸ ਲਈ ਬੇਲੀ ਨੇ ਇਨ੍ਹਾਂ ਨੂੰ ਹੱਥ ਨਾ ਪਾਇਆ।

ਬੇਲੀ ਲਿਖਦਾ ਹੈ ਕਿ ਭੈਣੀ ਵਿਚ ਭਾਈ ਰਾਮ ਸਿੰਘ ਬਹੁਤ ਹਰ-ਮਨ-ਪਿਆਰੇ ਪ੍ਰਤੀਤ ਨਹੀਂ ਸੀ ਹੁੰਦੇ, ਪਰ ਡਰ ਦੇ ਮਾਰੇ ਕੋਈ ਉਨ੍ਹਾਂ ਦੀ ਸਰਕਾਰੇ ਸ਼ਿਕਾਇਤ ਨਹੀਂ ਸੀ ਕਰਦਾ। ਲੰਬੜਦਾਰਾਂ ਉਤੇ ਉਨ੍ਹਾਂ ਦਾ ਰੋਹਬ ਪਿਆ ਹੋਇਆ ਸੀ ਤੇ ਉਨ੍ਹਾਂ ਨੂੰ ਕੂਕੇ ਬਣਾ ਲਿਆ ਹੋਇਆ ਸੀ। ਦਬਾਉ ਨਾਲ ਉਨ੍ਹਾਂ ਕੋਲੋਂ ਸੂਬੇ ਮਲੂਕ ਸਿੰਘ ਨੂੰ ਕੁਝ ਜ਼ਮੀਨ ਦਿਵਾਈ ਹੋਈ ਸੀ ਜਿਥੇ ਕਿ ਮਲੂਕ ਸਿੰਘ ਨੇ ਸਰਸਾ, ਫ਼ੀਰੋਜ਼ਪੁਰ, ਨਾਭਾ, ਪਟਿਆਲਾ ਆਦਿ ਤੋਂ ਲਿਆ ਕੇ ਕੁਝ ਆਦਮੀ ਬਸਾਏ ਹੋਏ ਸਨ ਜੋ ਨਹਿਰ ਤੇ ਕੰਮ ਕਰਦੇ ਸਨ ਜਿਥੇ ਕਿ ਮਲੂਕ ਸਿੰਘ ਨੇ ਠੇਕਾ ਲਿਆ ਹੋਇਆ ਸੀ। ਆਪਣੀ ਗਿਣਤੀ ਦੇ ਮਾਣ ਵਿਚ ਕਈ ਵਾਰੀ ਇਹ ਲੋਕ ਪਿੰਡ ਵਾਲਿਆਂ ਨੂੰ ਤੰਗ ਭੀ ਕਰਦੇ ਸਨ।

ਬੇਲੀ ਨੇ ਮਲੂਕ ਸਿੰਘ ਨੂੰ ਨਹਿਰ ਤੋਂ ਬੁਲਾ ਕੇ ਗਾਰਦ ਦੇ ਨਾਲ ਸਦਰ ਲੁਧਿਆਣੇ ਭੇਜ ਦਿੱਤਾ ਤੇ ਉਸ ਦੇ ਆਦਮੀਆਂ ਨੂੰ ੨੪ ਘੰਟੇ ਦੇ ਅੰਦਰ ਅੰਦਰ ਭੈਣੀ ਤੋਂ ਨਿਕਲ ਜਾਣ ਦਾ ਹੁਕਮ ਦੇ ਦਿੱਤਾ।

ਬੇਲੀ ਨੂੰ ਦੱਸਿਆ ਗਿਆ ਕਿ ਕੂਕਿਆਂ ਵਲੋਂ ਫ਼ਸਾਦ ਖੜਾ ਕਰਨ ਵਿਚ ਬਹੁਤ ਸਾਰਾ ਹੱਥ ਸਹਿਬ ਸਿੰਘ, ਲੱਖਾ ਸਿੰਘ, ਗੋਪਾਲ ਸਿੰਘ, ਕਾਨ੍ਹ ਸਿੰਘ ਪ੍ਰਸਿਧ ਨਿਹੰਗ ਸਿੰਘ, ਲਹਿਣਾ ਸਿੰਘ ਤੇ ਬੁਧ ਸਿੰਘ ਦਾ ਸੀ, ਪਰ ਬੇਲੀ ਕਹਿੰਦਾ ਹੈ ਕਿ ਮੇਰੇ ਖਿਆਲ ਵਿਚ ਭਾਈ ਰਾਮ ਸਿੰਘ ਦੇ ਭਰਾ ਭਾਈ ਬੁਧ ਸਿੰਘ ਸੰਬੰਧੀ ਇਹ ਖਬਰ ਸ਼ੱਕ ਵਾਲੀ ਹੈ, ਉਸ ਨੂੰ ਕੂਕਾ ਬਣੇ ਨੂੰ ਬਹੁਤਾ ਚਿਰ ਨਹੀਂ ਹੋਇਆ।

ਬੇਲੀ ਨੇ ਤਲਾਸ਼ੀ ਦੀ ਰੀਪੋਰਟ ੨੦ ਜਨਵਰੀ ੧੮੭੨ ਨੂੰ ਕਮਿਸ਼ਨਰ ਅੰਬਾਲਾ ਮਿਸਟਰ ਟੀ. ਡੀ. ਫ਼ੋਰਸਾਈਥ ਨੂੰ ਭੇਜੀ, ਜੋ ਉਸ ਨੇ ਦੂਸਰੇ ਦਿਨ ੨੧ ਜਨਵਰੀ ਨੂੰ ਅਗੋਂ ਸਕੱਤ੍ਰ ਸਰਕਾਰ ਪੰਜਾਬ ਨੂੰ ਭੇਜ ਦਿੱਤੀ। ਇਸ ਨੂੰ ਪੜ੍ਹਦੇ ਸਾਰ ਸਕੱਤ੍ਰ ਸਰਕਾਰ ਪੰਜਾਬ

ਨੇ ੨੨ ਜਨਵਰੀ ਨੂੰ ਡਿਪਟੀ ਕਮਿਸ਼ਨਰ ਨੂੰ ਲੁਧਿਆਣੇ ਤਾਰ ਦਿੱਤੀ ਕਿ ਪਿੰਡਾਂ ਵਾਲਿਆਂ ਵਲੋਂ ਦੱਸੇ ਗਏ ਦੱਬੇ ਹੋਏ ਖ਼ਜ਼ਾਨੇ ਅਤੇ ਹਥਿਆਰਾਂ ਲਈ ਭਾਈ ਰਾਮ ਸਿੰਘ ਦੇ ਡੇਰੇ ਦੀ ਪੂਰੀ ਪੂਰੀ ਤਲਾਸ਼ੀ ਕੀਤੀ ਜਾਏ, ਜੋ ਕਰਨਲ ਬੇਲੀ ਨੇ ਛੱਡ ਦਿੱਤੀ ਸੀ ।

ਇਹ ਤਾਰ ਪੁੱਜਣ ਪਰ ਮਿਸਟਰ ਕਾਵਨ ਨੇ ਅਸਿਸਟੈਂਟ ਸੁਪਰਿੰਟੈਂਡੈਂਟ ਪੁਲੀਸ ਮਿਸਟਰ ਜੇਕਸਨ ਨੂੰ ਭੈਣੀ ਭੇਜਿਆ ਤੇ ਉਸ ਨੇ ਉਹ ਸਾਰੀਆਂ ਥਾਵਾਂ ਬੜੀਆਂ ਡੂੰਘੀਆਂ ਰੱਖ ਕੇ ਪੁਟਵਾ ਦਿੱਤੀਆਂ ਜਿੱਥੇ ਜਿੱਥੇ ਕਿ ਖ਼ਜ਼ਾਨਾ ਯਾ ਹਥਿਆਰ ਲੁਕਾਏ ਹੋਏ ਹੋਣ ਦਾ ਖ਼ਿਆਲ ਪੈ ਸਕਦਾ ਸੀ; ਪਰ ਮਿਲਿਆ ਕੁਝ ਭੀ ਨਾ। ਦੋ ਲੱਖ ਰੁਪਏ ਖ਼ਜ਼ਾਨਾ ਅਤੇ ਹਥਿਆਰਾਂ ਦੇ ਦੱਬੇ ਹੋਣ ਸੰਬੰਧੀ ਹਵਾਈ ਕਿਸੇ ਲੰਬੜਦਾਰ ਨੇ ਐਵੇਂ ਉਡਾ ਛੱਡੀ ਹੋਣੀ ਹੈ ।

*ਲਫ਼ਟਿਨੈਂਟ-ਕਰਨਲ ਬੇਲੀ ਦੀ ਚਿੱਠੀ ਜੋਗ ਕਮਿਸ਼ਨਰ ਅੰਬਾਲਾ, ੨੦ ਜਨਵਰੀ ੧੮੭੨; ਸਕੱਤ੍ਰ ਸਰਕਾਰ ਪੰਜਾਬ ਦੀ ਤਾਰ, ਜੋਗ ਡਿਪਟੀ ਕਮਿਸ਼ਨਰ ਲੁਧਿਆਣਾ, ੨੨ ਜਨਵਰੀ ੧੮੭੨; ਕਾਵਨ ਦੀ ਚਿੱਠੀ ਨੰ. ੨੬, ਜੋਗ ਕਮਿਸ਼ਨਰ ਅੰਬਾਲਾ, ੨੯ ਜਨਵਰੀ ੧੮੭੨।

# ਸਰਕਾਰ ਪੰਜਾਬ ਨੂੰ ਬੇਲੋੜੀ ਅਫਰਾ ਤਫ਼ਰੀ

ਇਸ ਵੇਲੇ ਪੰਜਾਬ ਸਰਕਾਰ ਦੇ ਅਫ਼ਸਰ ਐਵੇਂ ਹੀ ਡਰੇ ਹੋਏ ਸਨ। ਜੇ ਕਿਧਰੇ ਅੱਠ ਦਸ ਕੂਕੇ ਭੀ ਇਕੱਠੇ ਜਾਂਦੇ ਦਿਸਦੇ, ਤਾਂ ਭੀ ਕੂਕਿਆਂ ਦੇ 'ਵਧੇ ਚਲੇ ਆ ਰਹੇ' ਹੋਣ ਦੀਆਂ ਤਾਰਾਂ ਖੜਕ ਜਾਂਦੀਆਂ, ਅਫ਼ਸਰਾਂ ਨੂੰ ਅਫਰਾ ਤਫਰੀ ਪੈ ਜਾਂਦੀ, ਫ਼ੌਜ ਤੇ ਪੁਲੀਸ ਨੂੰ ਤਿਆਰੀ ਦੇ ਹੁਕਮ ਮਿਲ ਜਾਂਦੇ, ਰੇਲ ਦੇ ਸਟੇਸ਼ਨਾਂ ਤੇ ਪਹਿਰੇ ਲਾ ਦਿੱਤੇ ਜਾਂਦੇ ਅਤੇ ਦਰਿਆਵਾਂ ਦੇ ਪੱਤਣ ਰੋਕ ਲਏ ਜਾਂਦੇ। ਇਸੇ ਪ੍ਰਕਾਰ ਦੀਆਂ ਹਵਾਈਆਂ ਦੇ ਕਾਰਣ ਜਾਲੰਧਰ, ਹੁਸ਼ਿਆਰਪੁਰ ਤੇ ਅੰਮ੍ਰਿਤਸਰ ਦੇ ਕਈ ਪਿੰਡਾਂ ਦੇ ਕੂਕਿਆਂ ਦੀ ਨਿਗਰਾਨੀ ਹੋਣ ਲਗ ਪਈ।

੧੭ ਯਾ ੧੮ ਜਨਵਰੀ ਨੂੰ ਰਾਹੋਂ ਦੇ ਪੋਲੀਸ ਸਾਰਜੰਟ ਨੇ ਆਪਣੇ ਜ਼ਿਲਾ ਜਾਲੰਧਰ ਦੇ ਡਿਪਟੀ ਕਮਿਸ਼ਨਰ ਮਿਸਟਰ ਬਰਚ ਨੂੰ ਇਕ 'ਜ਼ਰੂਰੀ ਤੇ ਛੇਤੀ' ਦੀ ਚਿਠੀ ਦੌਰੇ ਵਿਚ ਫ਼ਲੌਰ ਭੇਜੀ ਤੇ ਲਿਖਿਆ ਕਿ ਅੰਮ੍ਰਿਤਸਰ ਤੋਂ ਆਏ ਕੂਕਿਆਂ ਦੇ ਇਕ ਜਥੇ ਨੇ ਰਾਹੋਂ ਵਿਚ ਮੁਜ਼ਾਹਰਾ ਕੀਤਾ ਹੈ। ਬਰਚ ਨੇ ਜਾਲੰਧਰ ਦੇ ਕਮਿਸ਼ਨਰ ਨੂੰ ਇਤਲਾਹ ਘੱਲ ਦਿੱਤੀ ਤੇ ਉਸ ਨੇ ਸਰਕਾਰ ਪੰਜਾਬ ਤੇ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਤਾਰਾਂ ਖੜਕਾ ਦਿੱਤੀਆਂ ਤੇ ਸਰਕਾਰ ਪੰਜਾਬ ਨੇ ਵਾਇਸਰਾਏ ਨੂੰ ਖਬਰ ਕਰ ਦਿੱਤੀ। ਕਮਿਸ਼ਨਰ ਜਾਲੰਧਰ ਨੇ ਤਾਰ ਪੁੱਜਣ ਪਰ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੂੰ ਲਿਖ ਦਿਤਾ ਕਿ ਕੋਈ ਕੂਕਾ ਰੇਲ ਰਾਹੀਂ ਯਾ ਬਿਆਸਾ ਦੇ ਪੱਤਣ ਤੋਂ ਦੀ ਜਾਲੰਧਰ ਦੇ ਜ਼ਿਲੇ ਵਿਚ ਲੰਘਣਾ ਨਾ ਪਵੇ। ਆਪ ਉਸ ਨੇ ਜਾਲੰਧਰ ਸਟੇਸ਼ਨ ਤੇ ਖੜੀ ਇਕ ਰੇਲ ਗੱਡੀ ਛਾਣ ਕੱਢੀ, ਇਕ ਤਹਿਸੀਲਦਾਰ ਬਿਆਸਾ ਦੇ ਪੱਤਣ

ਤੇ ਲਾ ਦਿੱਤਾ, ਅਤੇ ਮਹਾਰਾਜਾ ਕਪੂਰਥਲਾ ਨੂੰ ਕਹਿ ਘੱਲਿਆ ਕਿ ੧੦੦ ਸਿਪਾਹੀ ਤੇ ੨੫ ਘੋੜ-ਚੜ੍ਹੇ ਭੇਜ ਕੇ ਫਗਵਾੜੇ ਦੀਆਂ ਚੌਂਕੀਆਂ ਤਕੜੀਆਂ ਕਰ ਲਵੇ। ਇਸ ਦੇ ਨਾਲ ਹੀ ਇੰਤਜ਼ਾਮ ਕਰ ਦਿੱਤੇ ਕਿ ਕੋਈ ਕੂਕਾ ਅਨੰਦਪੁਰ ਮਾਖੋਵਾਲ ਨੂੰ ਨਾ ਲੰਘ ਸਕੇ। ਇਸੇ ਤਰ੍ਹਾਂ ਖਬਰ ਪੁਜਦੇ ਸਾਰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਕੈਪਟਨ ਸੀ. ਐਚ. ਟੀ. ਮਿਚੱਲ ਨੇ ਅੰਮ੍ਰਿਤਸਰ ਸਟੇਸ਼ਨ ਤੇ ਆਵਾ-ਜਾਈ ਰੋਕਣ ਲਈ ਪਹਿਰਾ ਲਾ ਦਿੱਤਾ, ਸਾਰੇ ਪੱਤਣ ਤੇ ਘਾਟ ਰੋਕ ਲਏ ਤੇ ਨਿਗਰਾਨੀ ਲਾ ਦਿੱਤੀ ਤੇ ਪਿੰਡ ਲੋਪੋਕੀ ਇਕ ਕਰੜੀ ਗਾਰਦ ਬਿਠਾ ਦਿੱਤੀ। ਪਰ ਪਿਛੋਂ ਜਦ ਜਾਲੰਧਰ ਦੇ ਕਮਿਸ਼ਨਰ ਮੇਜਰ ਪਾਸਕਿ ਨੇ ਡਿਪਟੀ ਕਮਿਸ਼ਨਰ ਬਰਚ ਨੂੰ ਹੋਰ ਵੇਰਵੇ ਲਈ ਤਾਰ ਦਿੱਤੀ ਤਾਂ ਪਤਾ ਲੱਗਾ ਕਿ ਓਥੇ ਤਾਂ ਕੂਕੇ ਹੈ ਹੀ ਨਹੀਂ ਸਨ ਉਹ ਤਾਂ ਕੇਵਲ ੧੦ ਯਾ ੧੫ ਨਿਹੰਗ ਸਨ, ਜੋ ਆਨੰਦਪੁਰ ਮਾਖੋਵਾਲ ਨੂੰ ਜਾ ਰਹੇ ਸਨ।

੨੧ ਜਨਵਰੀ ਨੂੰ ਇਨਸਪੈਕਟਰ ਜਨਰਲ ਪੁਲੀਸ ਨੂੰ ਦਿੱਲੀ ਤਾਰ ਪੁੱਜੀ ਕਿ ਲੁਧਿਆਣੇ ਤੇ ਫ਼ੀਰੋਜ਼ਪੁਰ ਦੇ ਵਿਚਕਾਰ ਤਾਰ ਕੱਟੀ ਗਈ ਹੈ ਤੇ ਜ਼ੀਰੇ ਤੋਂ ਦੋ ਸੌ ਕੂਕਾ ਫ਼ੀਰੋਜ਼ਪੁਰ ਉਤੇ ਚੜ੍ਹਿਆ ਜਾ ਰਿਹਾ ਹੈ। ਜਦ ਸਰਕਾਰ ਪੰਜਾਬ ਨੇ ਦਿੱਲੀ ਤੋਂ ਲੁਧਿਆਣੇ ਤੇ ਫ਼ੀਰੋਜ਼ਪੁਰ ਦੇ ਡਿਪਟੀ ਕਮਿਸ਼ਨਰਾਂ ਨੂੰ ਤਾਰਾਂ ਦਿੱਤੀਆਂ ਤਾਂ ਪਤਾ ਲੱਗਾ ਕਿ ਨਾ ਤਾਂ ਕੋਈ ਤਾਰ ਹੀ ਕਿਧਰੇ ਕੱਟੀ ਗਈ ਹੈ ਨਾ ਹੀ ਕੋਈ ਕੂਕਾ ਫ਼ੀਰੋਜ਼ਪੁਰ ਉੱਤੇ ਚੜ੍ਹਾਈ ਕਰ ਰਿਹਾ ਹੈ।

---

*ਡਿਪਟੀ ਕਮਿਸ਼ਨਰ ਅੰਮ੍ਰਿਤਸਰ ਕੈਪਟਨ ਮਿਚੱਲ ਦੀ ਚਿੱਠੀ ਜੋਗ ਸਕੱਤ੍ਰ ਸਰਕਾਰ ਪੰਜਾਬ, ੧੮ ਜਨਵਰੀ ੧੮੭੨; ਕਮਿਸ਼ਨਰ ਜਾਲੰਧਰ ਦੀ ਚਿੱਠੀ, ੨੦ ਜਨਵਰੀ ੧੮੭੨; ਸਰਕਾਰ ਪੰਜਾਬ ਦੀਆਂ ਤਾਰਾਂ ਜੋਗ ਡਿਪਟੀ ਕਮਿਸ਼ਨਰ ਫ਼ੀਰੋਜ਼ਪੁਰ ਤੇ ਲੁਧਿਆਣਾ, ਤੇ ਉਨ੍ਹਾਂ ਦੇ ਉਤ੍ਰ ੨੧-੨੨ ਜਨਵਰੀ ੧੮੭੨।

# ਕਾਵਨ ਤੇ ਫ਼ੋਰਸਾਈਥ ਨੂੰ ਸਜ਼ਾਵਾਂ

ਸਰਕਾਰ ਪੰਜਾਬ ਸ਼ੁਰੂ ਤੋਂ ਹੀ ਮਿਸਟਰ ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਦੀ ਮਲੇਰ ਕੋਟਲੇ ਵਿਚ ਕੂਕਿਆਂ ਨੂੰ ਬੇ-ਨਿਯਮੇ ਤੌਰ ਤੇ ਆਪਣੇ ਹੀ ਹੁਕਮ ਨਾਲ ਤੋਪਾਂ ਨਾਲ ਉਡਾ ਦੇਣ ਦੀ ਕਾਰਵਾਈ ਦੇ ਸਖਤ ਵਿਰੁਧ ਸੀ। ਆਪਣੇ ਵੱਡੇ ਅਫ਼ਸਰ ਕਮਿਸ਼ਨਰ ਫ਼ੋਰਸਾਈਥ ਦੀਆਂ ਹਦਾਇਤਾਂ ਦਾ ਖਿਆਲ ਨਾ ਕਰਨ ਕਰਕੇ ਉਹ ਇਸ ਨੂੰ ਹੁਕਮ ਅਦੂਲੀ ਸਮਝਦੇ ਸਨ; ਉਸ ਦੀ ਉਡੀਕ ਤਕ ਨਾ ਕਰਨ, ਕੋਈ ਬਾਕਾਇਦਾ ਮੁਕੱਦਮਾ ਨਾ ਚਲਾਉਣ ਅਤੇ ਨਾ ਹੀ ਕੋਈ ਰੀਕਾਰਡ ਰੱਖਣ ਨਾਲ ਉਸ ਨੇ ਉਹ ਗੱਲਾਂ ਕੀਤੀਆਂ ਸਨ ਜਿਨ੍ਹਾਂ ਦਾ ਕਿ ਉਸ ਨੂੰ ਅਖਤਿਆਰ ਹੀ ਨਹੀਂ ਸੀ। ਇਸ ਤੋਂ ਇਲਾਵਾ ਸਭ ਤੋਂ ਵਧ ਜੋ ਉਸ ਨੇ ਬੇ-ਨਿਯਮੇ ਤੌਰ ਤੇ ਬਿਨਾਂ ਅਖਤਿਆਰ ਦੇ ਅੰਨ੍ਹੇ-ਵਾਹ ੪੯ ਕੂਕਿਆਂ ਨੂੰ ਤੋਪਾਂ ਨਾਲ ਉਡਾਦੇਣ ਦਾ ਕਾਰਾ ਕਰ ਦਿੱਤਾ ਓਹ ਕਿਸੇ ਤਰ੍ਹਾਂ ਭੀ ਲਕੋਈ ਨਾ ਜਾ ਸਕਣ ਵਾਲੀ ਬੇਲੋੜੀ ਤੇ ਹੱਦੋਂ ਵਧ ਸਖਤੀ ਸੀ। ਸੋ ਸਰਕਾਰ ਹਿੰਦ ਨੇ ੨੪ ਜਨਵਰੀ ਸੰਨ ੧੮੭੨ ਨੂੰ ਕਲਕੱਤੇ ਤੋਂ ਆਪਣੀ ਚਿੱਠੀ ਨੰ: ੧੨੨ ਰਾਹੀਂ ਹੁਕਮ ਜਾਰੀ ਕਰ ਦਿੱਤੇ ਕਿ ਮਿਸਟਰ ਕਾਵਨ ਨੂੰ ਹੋਰ ਕੋਈ ਹੁਕਮ ਮਿਲਨ ਤਕ ਮੁਅੱਤਲ ਕਰ ਦਿੱਤਾ ਜਾਏ ਅਤੇ ਉਸ ਤੋਂ ਜਵਾਬ ਤਲਬੀ ਕੀਤੀ ਜਾਏ, ਜੋ ਲਾਟ ਸਾਹਿਬ ਪੰਜਾਬ ਸਾਰੇ ਮਾਮਲੇ ਉਤੇ ਆਪਣੀ ਰਾਏ ਨਾਲ ਦੇ ਕੇ ਸਰਕਾਰ ਹਿੰਦ ਨੂੰ ਭੇਜ ਦੇਵੇ। ਏਸੇ ਤਰ੍ਹਾਂ ਹੀ ਸਰਕਾਰ ਹਿੰਦ ਦੀ ਇਹ ਭੀ ਰਾਏ ਸੀ ਕਿ ਕਮਿਸ਼ਨਰ ਟੀ. ਡੀ. ਫ਼ੋਰਸਾਈਥ ਨੇ ਭੀ ਹੋਰ ੧੬ ਕੂਕੇ ਤੋਪਾਂ ਨਾਲ ਉਡਾ ਦੇਣ ਨਾਲ ਬੇਲੋੜੇ ਹੀ ਬੇਹੱਦ ਜ਼ਿਆਦਾ ਤੇ ਬੇ-

ਤਰਾਸ਼ਾ ਸਖਤੀ ਕੀਤੀ ਹੈ, ਇਸ ਲਈ ਉਸ ਦੀ ਭੀ ਜਵਾਬ-ਤਲਬੀ ਕੀਤੀ ਜਾਏ ।

੨੯ ਜਨਵਰੀ ਨੂੰ ਸਕਤ੍ਰ ਸਰਕਾਰ ਪੰਜਾਬ ਨੇ ਸਰਕਾਰ ਹਿੰਦ ਨੂੰ ਤਾਰ ਦਿੱਤੀ ਕਿ ਚੂੰਕਿ ਕਾਵਨ ਦਾ ਮਾਮਲਾ ਫ਼ੋਰਸਾਈਥ ਦੇ ਮਾਮਲੇ ਦੇ ਨਾਲ ਹੀ ਵਿਚਾਰਣ ਵਾਲਾ ਹੈ, ਇਸ ਲਈ ਕਾਵਨ ਦੀ ਮੁਅੱਤਲੀ ਹਾਲ ਤਕ ਅਮਲ ਵਿਚ ਨਾ ਲਿਆਂਦੀ ਜਾਏ, ਪਰ ਸਰਕਾਰ ਹਿੰਦ ਨੇ ਇਹ ਗੱਲ ਪ੍ਰਵਾਣ ਨਾ ਕੀਤੀ ਅਤੇ ਕਾਵਨ ਨੂੰ ਮੁਅੱਤਲ ਕਰ ਦਿੱਤਾ।*

ਤਿੰਨ ਮਹੀਨੇ ਕਾਵਨ ਤੇ ਫ਼ੋਰਸਾਈਥ ਦੇ ਜਵਾਬ ਮੰਗਣ ਅਤੇ ਭੇਜਣ, ਇਨ੍ਹਾਂ ਦੇ ਵਿਸਥਾਰ ਪ੍ਰਾਪਤ ਕਰਨ ਅਤੇ ਸਰਕਾਰ ਪੰਜਾਬ ਤੇ ਸਰਕਾਰ ਹਿੰਦ ਵਿਚ ਲਿਖਾ-ਪੜ੍ਹੀ ਵਿਚ ਲਗ ਗਏ, ਪਰ ਕੋਈ ਚੀਜ਼ ਭੀ ਵਾਇਸਰਾਇ ਲਾਰਡ ਨੇਪੀਅਰ ਔਫ ਮੈਗਡਾਲਾ ਦੀ ਰਾਏ ਵਿਚ ਕੋਈ ਖਾਸ ਤਬਦੀਲੀ ਨਾ ਲਿਆ ਸਕੀ ਅਤੇ ੩੦ ਅਪ੍ਰੈਲ ੧੮੭੨ ਨੂੰ ਹੁਕਮ ਜਾਰੀ ਕਰ ਦਿੱਤਾ ਗਿਆ ਕਿ ਮਿਸਟਰ ਐਲ. ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ ਜਾਏ ਅਤੇ ਮਿਸਟਰ ਟੀ. ਡੀ. ਫ਼ੋਰਸਾਈਥ ਕਮਿਸ਼ਨਰ ਅੰਬਾਲਾ ਨੂੰ ਕਮਿਸ਼ਨਰੀ ਤੋਂ ਲਾਹ ਕੇ ਕਿਸੇ ਹੋਰ ਸੂਬੇ ਵਿਚ ਕਿਸੀ ਐਸੀ ਥਾਂ ਲਾਇਆ ਜਾਏ ਜਿੱਥੇ ਕਿ ਇਸ ਦੇ ਹਥ ਵਿਚ ਕਿਸੇ ਦੇਸੀ ਰਿਆਸਤ ਦੀ ਨਿਗ਼ਰਾਨੀ ਨਾ ਹੋਵੇ ।

ਮਿਸਟਰ ਕਾਵਨ ਤੇ ਮਿਸਟਰ ਫ਼ੋਰਸਾਈਥ ਸੰਬੰਧੀ ਵਾਇਸਰਾਏ ਵਲੋਂ ਲਾਟ ਸਾਹਿਬ ਨੂੰ ਲਿਖਦਾ ਹੋਇਆ ਈ. ਸੀ. ਬੇਲੀ, ਸਕੱਤ੍ਰ ਸਰਕਾਰ ਹਿੰਦ (ਹੋਮ ਡੀਪਾਰਟਮੈਂਟ), ਆਪਣੀ ੩੦ ਅਪ੍ਰੈਲ

---

*ਸਕੱਤਰ ਸਰਕਾਰ ਹਿੰਦ (ਹੋਮ ਡੀਪਾਰਟਮੈਂਟ) ਦੀ ਚਿੱਠੀ ਜੋਗ ਸਕੱਤਰ ਸਰਕਾਰ ਪੰਜਾਬ ਨੰ.੧੨੨,੨੪ ਜਨਵਰੀ ੧੮੭੨;ਨੰ ੨੮੯, ੧੨ ਫ਼ਰਵਰੀ ੧੮੭੨; ਸਰਕਾਰ ਹਿੰਦ ਦੀ ਸੈਕ੍ਰੇਟਰੀ ਔਫ਼ ਸਟੇਟ ਜੋਗ ਡਿਸਪੈਚ ਨੰਬਰ ੨੮, ੨ ਮਈ ੧੮੭੨ (ਹੋਮ ਡੀਪਾਰਟਮੈਂਟ); ਡਿਸਪੈਚ ਨੰਬਰ ੧੫੧, ੧੫ ਮਈ ੧੮੭੨ (ਫ਼ਾਈਨੈਨਸ਼ਲ ਡੀਪਾਰਟਮੈਂਟ)।

ਸੰਨ ੧੮੭੨ ਦੀ ਚਿੱਠੀ ਨੰਬਰ ੮੫੭ ਵਿਚ ਫ਼ੋਰਟ ਵਿਲੀਅਮ ਕਲਕੱਤੇ ਤੋਂ ਇਵਜ਼ੀ ਸਕੱਤ੍ਰ ਸਰਕਾਰ ਪੰਜਾਬ ਨੂੰ ਲਿਖਦਾ ਹੈ:—

੨੨. ....... ਹਿਜ਼ ਐਕਸਿਲੈਂਸੀ (ਵਾਇਸਰਾਏ) ਇਹ ਗੱਲ ਮੁੜ ਪੱਕੀ ਤਰ੍ਹਾਂ ਆਖਣ ਦੀ ਲੋੜ ਸਮਝਦੇ ਹਨ ਕਿ ਕਾਵਨ ਨੇ ਜੋ ਰਾਹ ਫੜਿਆ ਸੀ ਓਹ ਬੇ-ਕਾਨੂਨਾ ਸੀ, ਅਤੇ ਇਸ ਦੇ ਸੰਬੰਧਤ ਵਾਕਿਆਤ ਤੋਂ ਵਹਿਸ਼ੀਪੁਣੇ ਦੀ ਝਲਕ ਪੈਂਦੀ ਹੈ। ਇਹ ਕਾਰਾ ਵਡੇ ਅਫਸਰ ਦੀਆਂ ਹਦਾਇਤਾਂ ਦੇ ਭਾਵ ਦੇ ਵਿਰੁਧ ਆਰੰਭ ਕੀਤਾ ਗਿਆ, ਅਤੇ ਉਸ ਮਨਜ਼ੂਰੀ ਤੋਂ ਬਿਨਾਂ ਹੀ ਜੋ ਮੰਗੀ ਗਈ ਸੀ ਪਰ ਜਿਸ ਨੂੰ ਉਡੀਕਿਆ ਭੀ ਨਾ ਗਿਆ, ਅਤੇ ਮਿਲ ਚੁਕੇ ਹੋਏ ਸਪਸ਼ਟ ਹੁਕਮ ਦੀ ਉਲੰਘਣਾ ਕਰਦੇ ਹੋਏ ਇਸ ਨੂੰ ਪੂਰਾ ਕਰ ਦਿੱਤਾ।

੨੩. ਇਨ੍ਹਾਂ ਸਭ ਹਾਲਾਤ ਵਿਚ ਹਿਜ਼ ਐਕਸਿਲੈਂਸੀ ਸਣੇ ਕੌਂਸਲ ਦੇ ਇਹ ਹੁਕਮ ਦੇਣ ਪਰ ਮਜਬੂਰ ਹੋ ਗਏ ਹਨ, ਕਿ ਮਿਸਟਰ ਕਾਵਨ ਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿਤਾ ਜਾਏ। ਓਹ ਇਹ ਕੁਝ ਬੜੇ ਅਫ਼ਸੋਸ ਨਾਲ ਕਰ ਰਹੇ ਹਨ ਕਿਉਂਕਿ ਮਿਸਟਰ ਕਾਵਨ ਦਾ ਪਹਿਲਾ ਚਾਲ ਚਲਨ ਬੇਦਾਗ ਰਿਹਾ ਹੈ ਅਤੇ ਉਸ ਨੇ ਲਹਿਰ ਨੂੰ ਦਬਾਉਣ ਦੇ ਪ੍ਰਬੰਧ ਵਿਚ ਹੁਸ਼ਿਆਰੀ ਨਾਲ ਕੰਮ ਕੀਤਾ ਹੈ।

— — —   ... ... ...   — — —

੩੦. ਹਿਜ਼ ਐਕਸਿਲੈਂਸੀ ਤੇ ਕੌਂਸਲ ਦਾ ਖਿਆਲ ਹੈ ਕਿ ਮਿਸਟਰ ਫ਼ੋਰਸਾਈਥ ਨੂੰ ਉਸ ਦੀ ਕਾਰਵਾਈ ਦੀ ਇਤਨੇ ਨਾਲ ਹੀ ਕਾਫ਼ੀ ਸਜ਼ਾ ਮਿਲ ਜਾਏਗੀ ਕਿ ਉਸ ਨੂੰ ਅੰਬਾਲੇ ਦੀ ਕਮਿਸ਼ਨਰੀ ਤੋਂ ਲਾਹ ਕੇ ਕਿਸੇ ਹੋਰ ਸੂਬੇ ਵਿਚ ਕਿਸੀ ਐਸੀ ਥਾਂ ਲਾਇਆ ਜਾਏ ਜਿੱਥੇ ਉਸ ਪਾਸ ਕਿਸੇ ਦੇਸੀ ਰਿਆਸਤ ਦੀ ਅਦਾਲਤੀ ਕਾਰਵਾਈ ਦੀ ਨਿਗਰਾਨੀ ਨਾ ਹੋਵੇ ਅਤੇ ਅੱਗੇ ਲਈ ਸਰਕਾਰ ਹਿੰਦ ਦੀ ਇਹ ਰਾਏ ਹੈ ਕਿ ਉਸ ਨੂੰ ਅੱਗੇ ਨੂੰ ਕਦੇ ਭੀ ਕਿਸੀ ਐਸੀ ਥਾਂ ਨਾ ਰੱਖਿਆ ਜਾਏ ਜਿੱਥੇ ਕਿ ਉਸ ਨੂੰ ਇਸ ਪ੍ਰਕਾਰ ਦਾ ਪ੍ਰਬੰਧ ਤੇ ਨਿਗਰਾਨੀ ਕਰਨ ਦਾ ਮੌਕਾ

ਹੋਵੇ ।† ਪਰ ਪਿੱਛੋਂ ਕਾਵਨ ਦੀ ਤੇਈ ਸਾਲਾਂ ਦੀ ਨੌਕਰੀ ਦਾ ਖ਼ਿਆਲ ਕਰ ਕੇ ਸਰਕਾਰ ਹਿੰਦ ਨੇ ੩ ਮਈ ਸੰਨ ੧੮੭੨ ਨੂੰ ਆਪਣੀ ਡਿਸਪੈਚ ਨੰਬਰ ੧੫੨ ਏ. (ਫ਼ਾਈਨੈਨਸ਼ਨ ਡੀਪਾਰਟਮੈਂਟ) ਰਾਹੀਂ ਉਸ ਨੂੰ ਤਿੰਨ ਸੌ ਰੁਪਇਆ ਮਹੀਨਾ ਪੈਨਸ਼ਨ ਦਿੱਤੇ ਜਾਣ ਦੀ ਸਫ਼ਾਰਿਸ਼ ਕੀਤੀ ਜੋ ਸੈਕਰਿਟਰੀ ਔਫ਼ ਸਟੇਟ ਫ਼ਾਰ ਇੰਡੀਆ ਨੇ ਮਨਜ਼ੂਰ ਕਰ ਦਿੱਤੀ ।*

†22. xxx His Excellency is under the painful necessity of affirming that the course followed by Mr. Cowan was illegal, that it was not palliated by any public necessity, and that it was characterised by incidents which gave it a complexion of barbarity. That course was commenced in opposition to the spirit of instructions received from superior authority, and, in the absence of sanction, involked but not awaited; it was prosecuted to completion in contravention of positive orders.

23. Under all these circumstances, His Excellency in Council is compelled to direct that Mr. Cowan be removed from the service. He does so with deep regret, as Mr. Cowan's previous character and conduct have been, unexceptionable, and as he acted with promptitude in concerting measures for the repression of the movement.

... ... ... ...

30. His Excellency in Council cosiders that Mr. Forsyth's conduct will be adequately dealt with by his removal from the Commissionership of Ambala to a position in another province in which he will not have to superintend the judicial proceedings of any native State, and by an expression of the opinion of the Government of India that he ought not in future to be placed in a position in which he would be called upon to exercise similar control and superintendence.

[*Secretary to the Government of India, Home Dept., to the Officiating Secretary to Govt. of the Punjab,* No. 857, dated 30th April 187.]

*ਸਕਰਿਟਰੀ ਔਫ ਸਟੇਟ ਦੀ ਸਰਕਾਰ ਹਿੰਦ ਜਗ ਡਿਸਪਚ ਨੰਬਰ ੩੨ ਜੁਡੀਸ਼ਲ), ੧੮੭੨ ।

# ਭਾਈ ਰਾਮ ਸਿੰਘ ਦੀ ਜਲਾਵਤਨੀ ਦਾ ਜ਼ਮਾਨਾ

ਭਾਈ ਰਾਮ ਸਿੰਘ ਤੇ ਉਨ੍ਹਾਂ ਦੇ ਚਾਰ ਸੰਗੀ ਲੱਖਾ ਸਿੰਘ, ਸਾਹਿਬ ਸਿੰਘ,ਜਵਾਹਰ ਸਿੰਘ ਤੇ ਰੂੜ ਸਿੰਘ ੧੮ ਜਨਵਰੀ ਨੂੰ ਅਲਾਹਾਬਾਦ ਪੁੱਜੇ, ਤੇ ਕਿਲੇ ਵਿਚ ਬੰਦ ਕਰ ਦਿੱਤੇ ਗਏ । ਮਿਸਟਰ ਜੇ. ਸੀ. ਰੌਬਰਟਸਨਜ਼, ਮੈਜਿਸਟਰੇਟ ਅਲਾਹਾਬਾਦ ਕਮਿਸ਼ਨਰ ਅੰਬਾਲੇ ਨੂੰ ਆਪਣੀ ੨੦ ਜਨਵਰੀ ੧੮੭੨ ਦੀ ਚਿੱਠੀ ਨੰ. ੪੨ ਵਿਚ ਲਿਖਦਾ ਹੈ ਕਿ ਮੈਂ ਇਨ੍ਹਾਂ ਦੇ ਰੇਲ ਖਰਚ ਵਜੋਂ ੧੩੯॥ = )॥ ਮਿਸਟਰ ਜੈਕਸਨ ਅਸਿਸਟੈਂਟ ਸੁਪਿਰਿੰਟੈਂਡੈਂਟ ਪੁਲੀਸ ਨੂੰ, ਜੋ ਇਨ੍ਹਾਂ ਕੈਦੀਆਂ ਦੇ ਨਾਲ ਆਇਆ ਸੀ, ਦੇ ਦਿੱਤੇ ਹਨ, ਇਹ ਰਕਮ ਮੈਨੂੰ ਭੇਜ ਦੇਣੀ, ਮੈਂ ਕਿਲੇ ਦੇ ਕਮਾਨ ਅਫਸਰ ਨੂੰ ਅਖ਼ਤਿਆਰ ਦੇ ਦਿੱਤਾ ਹੈ ਕਿ ਓਹ ਹਰ ਇਕ ਕੈਦੀ ਨੂੰ ਚਾਰ ਆਨੇ ਤੇ ਨੌਕਰ ਨੂੰ ਇਕ ਆਨਾ ਰੋਜ਼ ਖਰਚ ਖੁਰਾਕ ਦੇ ਦੇਵੇ।

ਲੈਪਲ ਗ੍ਰਿਫ਼ਿਨ ਇਵਜ਼ੀ ਸਕੱਤ੍ਰ ਸਰਕਾਰ ਪੰਜਾਬ ਨੇ ਭਾਈ ਰਾਮ ਸਿੰਘ ਸੰਬੰਧੀ ਯੂ. ਪੀ. ਦੀ ਹਕੂਮਤ ਨੂੰ ਲਿਖਦੇ ਹੋਏ ੧੭ ਜਨਵਰੀ ਨੂੰ ਆਪਣੀ ਖੁਫ਼ੀਆ ਚਿੱਠੀ ਨੰ: ੧੭ ਸੀ. ਵਿਚ ਸਕੱਤ੍ਰ ਨੂੰ ਲਿਖਿਆ ਸੀ ਕਿ ਜਿਵੇਂ ਸਰ ਵਿਲੀਅਮ ਮਿਉਰ [ਗਵਰਨਰ ਯੂ. ਪੀ] ਨੂੰ ਪਤਾ ਹੀ ਹੈ ਕਿ ਰਾਮ ਸਿੰਘ ਦਾ ਆਪਣੇ ਸਰਧਾਲੂਆਂ ਉੱਤੇ ਬੜਾ ਅਸਰ ਰਸੂਖ ਹੈ, ਇਸ ਲਈ ਬੜਾ ਜ਼ਰੂਰੀ ਹੈ ਕਿ ਇਸ ਗੱਲ ਲਈ ਖਾਸ ਪੇਸ਼-ਬੰਦੀਆਂ ਕਰ ਲਈਆਂ ਜਾਣ ਕਿ ਨਾਂ ਤਾਂ ਕੋਈ ਇਸ ਨੂੰ ਕੱਢ ਕੇ ਲੈ ਜਾ ਸਕੇ ਅਤੇ ਨਾਂ ਇਹ ਖੁਦ ਹੀ ਨਿਕਲ ਕੇ ਖਿਸਕ ਸਕੇ।

ਦੋ ਮਹੀਨੇ ਪਿਛੋਂ ਸਰਕਾਰ ਹਿੰਦ ਦੀ ਇੱਛਾ ਅਨੁਸਾਰ ਸਰਕਾਰ ਪੰਜਾਬ ਨੇ ੧੯ ਮਾਰਚ ਨੂੰ ਮਿਸਟਰ ਜੇ. ਡਬਲਯੂ ਮੈਕਨੈਬ ਡਿਪਟੀ

ਕਮਿਸ਼ਨਰ ਅੰਬਾਲਾ ਨੂੰ ਚਿੱਠੀ ਨੰ: ੧੧੮ ਰਾਹੀਂ ਹੁਕਮ ਦਿੱਤਾ ਕਿ ਉਹ ਅਲਾਹਾਬਾਦ ਦੇ ਕਿਲੇ ਵਿਚ ਜਾ ਕੇ ਭਾਈ ਰਾਮ ਸਿੰਘ ਦੇ ਸੰਗੀ ਨਜ਼ਰਬੰਦਾਂ ਬਾਬਤ ਪੜਤਾਲ ਕਰ ਕੇ ਰਿਪੋਰਟ ਕਰੇ ਕਿ ਉਨ੍ਹਾਂ ਵਿਚ ਜ਼ਾਤੀ ਤੌਰ ਤੇ ਕੋਈ ਇਤਨੇ ਖਤਰਨਾਕ ਤਾਂ ਨਹੀਂ ਕਿ ਜੇ ਉਨ੍ਹਾਂ ਨੂੰ ਛੱਡ ਦਿੱਤਾ ਜਾਏ ਤਾਂ ਪੰਜਾਬ ਵਿਚ ਮੁੜ ਫ਼ਸਾਦ ਖੜਾ ਹੋ ਜਾਏ।

ਮੈਕਨੈਬ ਅਲਾਹਾਬਾਦ ਗਿਆ ਤੇ ਅਪ੍ਰੈਲ ੧੮੭੨ ਦੇ ਆਖਰੀ ਹਫਤੇ ਪੜਤਾਲ ਕਰ ਕੇ ਜੋ ਰਿਪੋਰਟ ਉਸ ਨੇ ਕੀਤੀ ਉਸ ਦਾ ਅੰਤਮ ਸਾਰ ਇਸ ਤਰ੍ਹਾਂ ਸੀ:—

੧. ਸਾਹਿਬ ਸਿੰਘ ਨੂੰ ਸਾਰੀ ਉਮਰ ਲਈ ਨਜ਼ਰਬੰਦੀ ਵਿਚ ਰਖਿਆ ਜਾਵੇ।

੨. ਰੂੜ ਸਿੰਘ ਨੂੰ ਦੋ ਸਾਲਾਂ ਪਿਛੋਂ ਛਡ ਦਿੱਤਾ ਜਾਏ ਤੇ ਉਸ ਉਤੇ ਸ਼ਰਤ ਲਾ ਦਿੱਤੀ ਜਾਏ ਕਿ ਉਹ ਚੁਪ-ਚਾਪ ਆਪਣੇ ਘਰ ਰਹੇ, ਮੇਲਿਆਂ ਉਤੇ ਨਾ ਜਾਏ ਤੇ ਦੀਵਾਨ ਨਾ ਲਾਏ।

੩. ਲੱਖਾ ਸਿੰਘ ਸਾਰੀ ਉਮਰ ਨਜ਼ਰਬੰਦ ਰੱਖਿਆ ਜਾਵੇ।

੪. ਕਾਨ੍ਹ ਸਿੰਘ ਸਾਰੀ ਉਮਰ ਨਜ਼ਰਬੰਦ ਰੱਖਿਆ ਜਾਵੇ।

੫. ਬ੍ਰਹਮਾ ਸਿੰਘ, ਜੇ ਦਸਾਂ ਕੁ ਸਾਲਾਂ ਵਿਚ ਕੂਕੇ ਸੁਸਤ ਪੈ ਜਾਣ ਤਾਂ ਇਸ ਨੂੰ ਰੂੜ ਸਿੰਘ ਵਾਲੀਆਂ ਸ਼ਰਤਾਂ ਲਾ ਕੇ ਛੱਡ ਦਿੱਤਾ ਜਾਏ।

੬. ਜਵਾਹਰ ਸਿੰਘ ਨੂੰ ਸਾਰੀ ਉਮਰ ਨਜ਼ਰਬੰਦ ਰੱਖਿਆ ਜਾਏ।

੭. ਮਲੂਕ ਸਿੰਘ ਨੂੰ ਦੋ ਸਾਲਾਂ ਪਿਛੋਂ ਰੂੜ ਸਿੰਘ ਦੀ ਤਰ੍ਹਾਂ ਸ਼ਰਤਾਂ ਲਾ ਕੇ ਛਡ ਦਿੱਤਾ ਜਾਏ।

੮. ਮਾਨ ਸਿੱਘ ਨੂੰ ਤਿੰਨ ਸਾਲਾਂ ਪਿੱਛੋਂ ਉਪਰੋਕਤ ਸ਼ਰਤਾਂ ਲਾ ਕੇ ਛਡ ਦਿੱਤਾ ਜਾਏ, ਪਰ ਮਾਨ ਸਿੰਘ ਨੂੰ ਮਲੂਕ ਸਿੰਘ ਦੇ ਨਾਲ ਹੀ ਕਦਾਚਿਤ ਭੀ ਨਾ ਛਡਿਆ ਜਾਏ,

ਕਿਉਂਕਿ ਇਹ ਇੱਕੋ ਹੀ ਇਲਾਕੇ ਦੇ ਹਨ।

੯. ਹੁਕਮ ਸਿੰਘ ਨੂੰ ਇਕ ਸਾਲ ਪਿੱਛੋਂ ਛਡ ਦਿੱਤਾ ਜਾਏ, ਤੇ ਮਹਾਰਾਜਾ ਨਾਭਾ ਦੇ ਹਵਾਲੇ ਕਰ ਦਿੱਤਾ ਜਾਏ ਤੇ ਉਪਰੋਕਤ ਸ਼ਰਤਾਂ ਲਾ ਦਿੱਤੀਆਂ ਜਾਣ।

੧੦. ਪਹਾੜਾ ਸਿੰਘ ਨੂੰ ਦਸ ਸਾਲਾਂ ਪਿਛੋਂ ਛਡ ਦਿੱਤਾ ਜਾਏ, ਉਪ੍ਰੋਕਤ ਸ਼ਰਤਾਂ ਲਾ ਦਿੱਤੀਆਂ ਜਾਣ ਤੇ ਪੁਲੀਸ ਨਿਗਰਾਨੀ ਰੱਖੇ।

੧੧. ਸਰਦਾਰ ਮੰਗਲ ਸਿੰਘ ਨੇ ਕਿਹਾ ਕਿ ਮੈਂ ਸਾਲ ਡੇਢ ਸਾਲ ਤੋਂ ਕੂਕਾ ਨਹੀਂ ਹਾਂ, ਮੈਂ ਮਾਸ ਛਕਣਾ ਤੇ ਨਸ਼ਾ ਪੀਣਾ ਸ਼ੁਰੂ ਕਰ ਦਿੱਤਾ ਹੋਇਆ ਹੈ, ਜੇ ਸਰਕਾਰ ਮੈਨੂੰ ਛਡ ਦੇਵੇ ਤਾਂ ਮੈਂ ਅੰਮ੍ਰਿਤਸਰ ਅਕਾਲ ਤਖਤ ਜਾਵਾਂਗਾ ਤੇ ਸਰਬ ਸੰਗਤ ਵਿਚ ਪਸਚਾਤਾਪ ਕਰਾਂਗਾ। ਸਰਦਾਰ ਮੰਗਲ ਸਿੰਘ ਨੂੰ ਯਾ ਤਾਂ ਸਾਰੀ ਉਮਰ ਨਜ਼ਰਬੰਦ ਰਖਿਆ ਜਾਏ ਯਾ ਝਟ ਪਟ ਛਡ ਦਿੱਤਾ ਜਾਏ।

੨੨ ਫ਼ਰਵਰੀ ੧੮੭੨ ਨੂੰ ਸਰਕਾਰ ਪੰਜਾਬ ਨੇ ਆਪਣੀ ਚਿੱਠੀ ਨੰ: ੯੩ ਸੀ. ਰਾਹੀਂ ਸਰਕਾਰ ਹਿੰਦ ਨੂੰ ਲਿਖਿਆ ਸੀ ਕਿ ਅਲਾਹਾਬਾਦ ਚੂੰਕਿ ਨਜ਼ਦੀਕ ਅਤੇ ਹਿੰਦੂਆਂ ਦਾ ਇਕ ਤੀਰਥ ਹੋਣ ਕਰਕੇ ਖਤਰੇ ਤੋਂ ਖਾਲੀ ਨਹੀਂ, ਇਸ ਲਈ ਭਾਈ ਰਾਮ ਸਿੰਘ ਤੇ ਉਨ੍ਹਾਂ ਦੇ ਸੰਗੀ ਨਜ਼ਰਬੰਦਾਂ ਨੂੰ ਹਿੰਦੁਸਤਾਨ ਤੋਂ ਬਾਹਰ ਰੰਗੂਨ ਯਾ ਵਿਦੇਸ ਵਿਚ ਕਿਸੇ ਹੋਰ ਥਾਂ ਜਿਥੇ ਵਾਇਸਰਾਇ ਸਾਹਿਬ ਮੁਨਾਸਬ ਸਮਝਣ ਭੇਜ ਦਿੱਤਾ ਜਾਏ। ਜਿਤਨੀ ਦੇਰ ਤਕ ਭਾਈ ਰਾਮ ਸਿੰਘ ਤੇ ਉਨ੍ਹਾਂ ਦੇ ਸੰਗੀ ਹਿੰਦੁਸਤਾਨ ਵਿਚ ਹਨ, ਉਨ੍ਹਾਂ ਦੇ ਸਰਧਾਲੂ ਉਨ੍ਹਾਂ ਦੇ ਛੇਤੀ ਮੁੜ ਆਉਣ ਦੀਆਂ ਆਸਾਂ ਲਾਈ ਰਖਣਗੇ ਤੇ ਪੇਸ਼ੀਨਗੋਈਆਂ ਕਰੀ ਜਾਣਗੇ, ਇਸ ਲਈ ਇਨ੍ਹਾਂ ਨੂੰ ਬਾਹਰ ਭੇਜ ਦੇਣਾ ਚਾਹੀਦਾ ਹੈ, ਤਾਂਕਿ ਸਰਕਾਰ ਨੂੰ ਇਹ ਤੌਖਲਾ ਲੱਗਾ ਨਾ ਰਹੇ। ਇਸ ਨਾਲ ਕੂਕਿਆਂ ਦੀਆਂ ਉਮੈਦਾਂ ਠੰਡੀਆਂ ਪੈ ਜਾਣਗੀਆਂ ਤੇ ਹੌਲੀ ਹੌਲੀ

ਉਹ ਮੱਠੇ ਹੋ ਜਾਣਗੇ।

ਭਾਈ ਰਾਮ ਸਿੰਘ ਨੂੰ ਕੁਝ ਚਿਰ ਜੇਹਲਖਾਨੇ ਰੱਖ ਕੇ ਅਲਾਹਾਬਾਦ ਤੋਂ ਰੰਗੂਨ ਭੇਜ ਦਿੱਤਾ ਤੇ ਉਨ੍ਹਾਂ ਦੇ ਸਾਥੀਆਂ ਨੂੰ ਚੁਨਾਰ ਦੇ ਕਿਲੇ, ਮੋਰਮਈ ਤੇ ਅੰਡੇਮਾਨ (ਕਾਲੇ ਪਾਣੀ) ਭੇਜ ਦਿੱਤਾ। ਭਾਈ ਰਾਮ ਸਿੰਘ ਦੀ ਬਰਮਾ ਵਿਚ ਜਲਾਵਤਨੀ ਦੇ ਵੇਰਵੇ ਸਹਿਤ ਹਾਲਾਤ ਪ੍ਰਾਪਤ ਨਹੀਂ ਹੋ ਸਕੇ, ਪਰ ਇਤਨਾ ਨਿਰਸੰਦੇਹ ਆਖਿਆ ਜਾ ਸਕਦਾ ਹੈ ਕਿ ਇਥੇ ਬੰਦੀਵਾਨੀ ਦੀ ਹਾਲਤ ਵਿਚ ਕੋਈ ਐਸੀ ਘਟਨਾ ਨਹੀਂ ਹੋਈ ਜੋ ਕਿਸੀ ਖਾਸ ਇਤਹਾਸਕ ਵਿਸ਼ੇਸ਼ਤਾ ਵਾਲੀ ਹੋਵੇ। ਆਪ ਦੇ ਸ਼ਰਧਾਲੂ ਇੱਕੇ ਦੁੱਕੇ ਆਪ ਦੇ ਦਰਸ਼ਨਾਂ ਨੂੰ ਇੱਥੇ ਜਾਇਆ ਕਰਦੇ ਸਨ, ਇਨ੍ਹਾਂ ਦੇ ਹੱਥੀਂ ਜੋ ਪੱਤ੍ਰ ਭਾਈ ਰਾਮ ਸਿੰਘ ਲਿਖ ਕੇ ਭੇਜਿਆ ਕਰਦੇ ਸਨ, ਉਨ੍ਹਾਂ ਤੋਂ ਆਪ ਦੇ ਜੀਵਨ ਪੁਰ ਬਹੁਤ ਕੁਝ ਚਾਨਣ ਪੈਂਦਾ ਹੈ, ਇਹ ਪੱਤ੍ਰ ਵੱਖ ਵੱਖ ਥਾਵਾਂ ਤੋਂ ਪ੍ਰਾਪਤ ਹੋਏ ਹਨ ਅਤੇ ਅੱਗੇ ਦਿਤੇ ਜਾ ਰਹੇ ਹਨ।

ਜਲਾਵਤਨੀ ਵਿਚ ਹੀ ਆਪ ਦਾ ਦੇਹਾਂਤ ਸਨ ੧੮੮੫ ਨੂੰ ਰੰਗੂਨ ਦੇ ਮੁਕਾਮ ਤੇ ਹੋਇਆ।*

---

*ਮਹਾਨ ਕੋਸ਼, ੩੦੯੫; ਡਗਲਸ ਫ਼ੋਰਸਾਈਥ ਦੀ Autobiography, 38. ਕੂਕੇ ਆਖਦੇ ਹਨ ਕਿ ਭਾਈ ਰਾਮ ਸਿੰਘ ਹਾਲਾਂ ਤਕ ਜੀਊਂਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਭਾਈ 'ਰਾਮ ਸਿੰਘ ਨੇ ਇਹ ਕਿਹਾ ਸੀ, 'ਅੰਗਰੇਜ਼ ਮਨ-ਭਾਂਦਾ ਅਤਿਆਚਾਰ ਕਰਨਗੇ। ਗਊ ਗਰੀਬ ਦੁਖਾਏ ਜਾਣਗੇ। ਆਖਿਰ ਭਾਈ ਸਾਨੂੰ ਵੀ ਕ੍ਰਿਧਰੇ ਲੈ ਜਾਣਗੇ। ਫੇਰ ਰੂਸ ਆਵੇਗਾ ਤੇ ਨਾਲ ਮੈਂ ਆਵਾਂਗਾ।' [ਸਤਿਜੁਗ ੨੨ ਮਾਘ ੧੯੯੬, ਪੰਨਾ ੪੧, ਕਾਲਮ ੧, ਸਤਰਾਂ ੧੩-੭] ਚੂੰਕਿ ਰੂਸ ਹਾਲ ਤਕ ਹਿੰਦੁਸਤਾਨ ਵਿਚ ਨਹੀਂ ਆਇਆ ਅਤੇ ਭਾਈ ਰਾਮ ਸਿੰਘ ਨੇ ਰੂਸ ਦੇ ਨਾਲ ਇਥੇ ਆਉਣਾ ਹੈ, ਇਸ ਲਈ ਭਾਈ ਰਾਮ ਸਿੰਘ ਦਾ ਦੇਹਾਂਤ ਹਾਲ ਤਕ ਨਹੀਂ ਹੋਇਆ, ਇਹ ਕੋਈ ਟਿਕ ਸਕਣ ਵਾਲੀ ਦਲੀਲ ਨਹੀਂ। ਜੇ ਰੂਸ ਕਦੀ ਭੀ ਹਿੰਦੁਸਤਾਨ ਵਿਚ ਨਾ ਆਇਆ, ਤਾਂ ਕੀ ਭਾਈ ਰਾਮ ਸਿੰਘ ਦਾ ਪੰਜ-ਭੂਤਕ ਸਰੀਰ ਸਦੀਵ ਕਾਲ ਲਈ ਅਮਰ ਹੋ ਜਾਇਗਾ? ਜੇ ਭਾਈ ਰਾਮ ਸਿੰਘ ਹਾਲ ਤਕ ਮਨੁਖੀ ਸਰੀਰ ਵਿਚ ਸਹੀ ਸਲਾਮਤ ਮੌਜੂਦ ਹਨ ਤਾਂ ਉਨ੍ਹਾਂ ਦੀ ਥਾਂ ਤੇ ਹੋਰ ਕਿਸੇ ਨੂੰ ਜਾਨਸ਼ੀਨ ਟਿੱਕਣਾ ਤੇ ਗਿਣਤੀ ਵਿਚ ਵਧਾ ਕੇ ਗਿਣੀ ਜਾਣਾ ਠੀਕ ਨਹੀਂ।

# ਬਾਬਾ ਰਾਮ ਸਿੰਘ ਦੀਆਂ ਅਰਦਾਸਾਂ ਤੇ ਰਹਿਤ ਨਾਮੇ

ਇਹ ਅਰਦਾਸਾਂ ਜਿਵੇਂ ਪ੍ਰਾਪਤ ਹੋਈਆਂ ਹਨ, ਤਿਵੇਂ ਹੀ ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਹਨ। ਇਨ੍ਹਾਂ ਵਿਚੋਂ ਬਹੁਤੀਆਂ ਪਰ ਚੂੰਕਿ ਕੋਈ ਤਾਰੀਖ ਨਹੀਂ ਦਿਤੀ ਹੋਈ ਇਸ ਲਈ ਇਨ੍ਹਾਂ ਨੂੰ ਤਾਰੀਖਵਾਰ ਭੀ ਨਹੀਂ ਕੀਤਾ ਜਾ ਸਕਿਆ। ਅਸੀਂ ਇਨ੍ਹਾਂ ਦੇ ਸਿਲਸਿਲੇ ਨੂੰ ਭੀ ਬਦਲਨਾ ਮੁਨਾਸਿਬ ਨਹੀਂ ਸਮਝਿਆ, ਭਾਵੇਂ ਇਸ ਦੀ ਲੋੜ ਜ਼ਰੂਰ ਭਾਸਦੀ ਸੀ। ਲਿਖਤ ਯਾ ਸ਼ਬਦ-ਜੋੜਾਂ ਵਿਚ ਅਸੀਂ ਆਪਣੀ ਵਲੋਂ ਕੋਈ ਤਬਦੀਲੀ ਨਹੀਂ ਕੀਤੀ ਤਾਂਕਿ ਇਨ੍ਹਾਂ ਦੀ ਅਸਲੀ ਹਾਲਤ ਜਿਉਂ ਦੀ ਤਿਉਂ ਕਾਇਮ ਰਹੇ।

ਚਿੱਠੀਆਂ ਦੇ ਆਰੰਭ ਵਿਚ ਸਿਲਸਿਲੇ ਵਾਰ ਅੰਕ ਅਸੀਂ ਲਾਏ ਹਨ। ਅੰਤ ਵਿਚ ਲੱਗੇ ਹੋਏ ਅੰਕ ਪ੍ਰਾਪਤ ਹੋਈਆਂ ਨਕਲਾਂ ਵਿਚ ਲੱਗੇ ਹੋਏ ਹਨ। ਉਨ੍ਹਾਂ ਨੂੰ ਅਸੀਂ ਨਹੀਂ ਛੇੜਿਆ।

ਇਹ ਅਰਦਾਸਾਂ ਤੇ ਰਹਿਤ ਨਾਮੇ ਇਤਿਹਾਸਕ ਲਿਖਤਾਂ ਹਨ। ਜਿਥੇ ਇਹ ਬਾਬਾ ਰਾਮ ਸਿੰਘ ਦੇ ਵਿਚਾਰਾਂ ਤੇ ਸਿਖਿਆ ਦਾ ਸਹੀ

---

'ਅਰਦਾਸ' ਸ਼ਬਦ ਉਨ੍ਹੀਵੀਂ ਸਦੀ ਦੇ ਸਾਹਿਤ ਵਿਚ 'ਚਿੱਠੀ' ਲਈ ਆਇਆ ਹੈ ਤੇ ਬਾਬਾ ਰਾਮ ਸਿੰਘ ਭੀ ਚਿੱਠੀ ਵਾਸਤੇ ਹੀ ਵਰਤਦੇ ਹਨ। ਅਸੀਂ ਭੀ ਇਹ ਸ਼ਬਦ ਹੀ ਵਰਤਨਾ ਮੁਨਾਸਿਬ ਸਮਝਿਆ ਹੈ। ਨੰਬਰ ੧ ਵਿਚ ਉਹ ਆਪਣੇ ਸ਼ਰਦਾਲੂਆਂ ਨੂੰ ਰਹਿਤ ਲਿਖ ਕੇ ਭੇਜਦੇ ਹਨ, ਇਸ ਨੂੰ ਉਹ 'ਰਹਿਤ ਨਾਮਾ' ਆਖਦੇ ਹਨ।

ਨਕਸ਼ਾ ਹਨ, ਓਥੇ ਇਹ ਉਨ੍ਹੀਂਵੀਂ ਸਦੀ ਦੀ ਵਾਰਤਕ ਲਿਖਤ ਦਾ ਭੀ ਇਕ ਬੜਾ ਵਧੀਆ ਨਮੂਨਾ ਹਨ। ਲਿਖਤ ਦੀ ਇਸ ਪ੍ਰਕਾਰ ਦੀ ਰਵਾਨੀ, ਸਰਲਤਾ, ਜ਼ੋਰ ਤੇ ਸਪਸ਼ਟਤਾ ਹੋਰ ਕਿਧਰੇ ਬਹੁਤ ਘਟ ਮਿਲਦੀ ਹੈ। ਇਸ ਲਈ ਇਹ ਲਿਖਤਾਂ ਜਿੱਥੇ ਇਤਿਹਾਸਕ ਤੇ ਧਾਰਮਕ ਪਹਿਲੂਆਂ ਤੋਂ ਖਾਸ ਵਿਸ਼ੇਸ਼ਤਾ ਵਾਲੀਆਂ ਹਨ, ਓਥੇ ਸਾਹਿਤਕ ਮੈਦਾਨ ਵਿਚ ਭੀ ਇਨ੍ਹਾਂ ਦੀ ਬੜੀ ਮਹਤਤਾ ਹੈ।

## ੧

ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਲਿਖਤਮ ਰਾਮ ਸਿੰਘ ਜੋਗ ਸਿਖਾਂ ਪ੍ਰਤਿ ਰਹਿਤ ਨਾਮਾ, ਸੋ ਸਮੂਹ ਸੰਗਤ ਕੋ ਇਹ ਹੁਕਮ ਹੈ ਖਾਲਸੇ ਜੀ ਕੋ ਜੋ ਸਭ ਨੇ ਬਾਣੀ ਕੰਠ ਕਰਨੀ। ਬੁਢੇ ਬਾਲੇ ਨੇ। ਨਾਲੇ ਲਟਕੀਆਂ ਨੇ। ਹੋਰ ਸਰਬਤਿ ਬੀਬੀਆਂ ਨੇ ਪਿਛਲੀ ਰਾਤਿ ਉਠ ਕੇ ਸਭ ਨੇ ਇਸਨਾਨ ਕਰਨਾ। ਲੜਕਿਆਂ ਅਰ ਬੀਬੀਆਂ ਨੇ ਅਖਰ ਪੜਨੇ ਘਰ ਬੈਠ ਕੇ॥ ਜੋਟੀਆਂ ਦੇ ਸ਼ਬਦ ਪੜ੍ਹਨੇ ਨਹੀਂ, ਬਾਣੀ ਕੰਠ ਕਰਨੀ। ਜੋਟੀਆਂ ਦੇ ਸ਼ਬਦ ਗੁਰੂ ਜਦ ਪੜਾਵੇਗਾ ਤਾਂ ਫੇਰ ਪੜੇ ਜਾਵੇਂਗੇ। ਹਾਲ ਤਾਂ ਲੋਗ ਆਖਦੇ ਹੈਨਿ ਕੂਕੇ ਰੌਲਾ ਪਾਉਂਦੇ ਹੈਨਿ। ਸੋ ਇਹ ਰੌਲਾ ਤਾਂ ਨਹੀਂ ਸੀ ਪਰ ਰੌਲਾ ਭੀ ਇਨਾਂ ਨੂੰ ਗੁਰੂ ਦਿਖਾਲ ਦੇਊਗਾ। ਗੁਰੂ ਦੇ ਘਰ ਕਿਸੇ ਬਾਤਿ ਦੀ ਕਮੀ ਨਹੀਂ॥ ਗੁਰੂ ਜੀ ਦਾ ਹੁਕਮ ਹੈ। ਟੋਲੀ ਪਵੇ ਦੇਸ ਸਭੇ ਰੁਝੇ। ਜੇ ਬਣਿ ਆਵੇ ਤਾਂ ਪੰਜ ਗ੍ਰੰਥ ਕੰਠ ਕਰਨੇ ਜ਼ਰੂਰ। ਨਹੀਂ ਤਾਂ ਜਪੁ ਜਾਪ, ਰਹਿਰਾਸ ਆਰਤੀ, ਸੋਹਿਲਾ, ਹਜ਼ਾਰੇ ਦੇ ਸ਼ਬਦ ਆਸਾ ਦੀ ਵਾਰ, ਸੁਖਮਨੀ ਸਾਹਿਬ, ਏਤਨੀ ਬਾਣੀ ਜਰੂਰ ਕੰਠ ਕਰਨੀ,

ਨਿਤ ਨਾਇਕੇ ਝਲਾਂਗੇ ਪੜਨੀ, ਗੁਰੂ ਗ੍ਰੰਥ ਸਾਹਿਬ ਦਾ ਭੋਗ ਪਾਉਣਾ, ਜਥਾ ਸਕਤਿ ਪ੍ਰਸਾਦਿ ਕਰਨਾ। ਇਸ ਰੀਤੀ ਵਿਚ ਜੋ ਚਲੇਗਾ ਭਾਈ ਖਾਲਸਾ ਜੀ, ਉਸ ਨੂੰ ਦੁਖ ਨਾ ਹੋਵੇਗਾ, ਸੈ ਉਪਾਧ ਉਸ ਦੇ ਸਿਰੋਂ ਟਲ ਜਾਣਗੇ॥ ਇਹ ਬਚਨ ਮੇਰੇ ਜਰੂਰ ਮੰਨਣੇ, ਏਹੋ ਨਫੇ ਦਾ ਕੰਮ ਹੈ ਬੜਾ ॥ ਵੇਖੋ ਭਜਨ ਬਾਣੀ ਦਾ ਇਹ ਐਸਾ ਪ੍ਰਤਾਪ ਹੈ ਭਾਵੇਂ ਕੋਈ ਕੈਸੇ ਕਸ਼ਟ ਨੂੰ ਪ੍ਰਾਪਤ ਹੋਵੇ, ਭਜਨ ਬਾਣੀ ਕਰੇਗਾ ਤਾਂ ਬੜਾ ਸੁਖ ਪ੍ਰਾਪਤ ਹੋਵੇਗਾ, ਵੇਖੋ ਅਸੀਂ ਕੈਦ ਤਾਂ ਹੋਇ ਗਏ ਹਾਂ ਸਾਡੇ ਕਿਸੇ ਕਰਮ ਨੇ ਕਰਾਇ ਦਿਤੇ ਹੈ ਹੋਰ ਕਿਸੇ ਨੂੰ ਕੀ ਦੋਸੁ ਹੈ ਪਰ ਇਥੇ ਭੀ ਸਾਨੂੰ ਬੜਾ ਸੁਖ ਹੈ। ਬਾਣੀ ਜਰੂਰ ਸਭ ਨੇ ਕੰਠ ਕਰਨੀ ਰਾਤਿ ਨੂੰ ਇਕੱਠੇ ਹੋ ਕੇ, ਵੇਖੋ ਭਾਈ ਸਮਾਂ ਕੈਸਾ ਹੈ ਮੂਰਖ ਲੋਕ ਆਖਦੇ ਹੈ ਕੂਕੇ ਪਏ ਰੌਲਾ ਪਾਂਦੇ ਹੈਨ, ਗੁਰੂ ਜੀ ਨੇ ਰੌਲਾ ਭੀ ਦੇਖਾਲਣਾ ਹੈ। ਗੁਰੂ ਕੇ ਘਰ ਸਭ ਕਿਛ ਬਹੁਤੇਰਾ ਹੈ, ਕਿਸੇ ਬਾਤ ਦੀ ਕਮੀ ਨਹੀਂ ਹੈ। ਭਾਈ ਸ਼ਿਆਮ ਸਿੰਘ ਜੀ ਤੁਸੀਂ ਪ੍ਰਤੀਤ ਕਰ ਕੇ ਜਾਣਨੀ, ਏਹ ਸੰਤ ਖਾਲਸੇ ਦਾ ਹੀ ਮੁਢ ਹੈ। ਇਹ ਨਿਉਂ ਸੰਤ ਖਾਲਸੇ ਦੀ ਗੁਰੂ ਸਾਹਿਬ ਆਪ ਰਖੀ ਹੈ ਮਨੁਖ ਦੀ ਹਟਾਈ ਨਹੀਂ ਹਟਦੀ ॥ ਹਟਾਉਣ ਨੂੰ ਬਹੁਤੇ ਝਖ ਮਾਰ ਰਹੇ ਹੈਨ। ਮਨੁਖ ਤਾਂ ਮਨੁਖ ਨੂੰ ਹਟਾਇ ਦਿੰਦਾ ਹੈ ਪਰ ਈਸਰ ਕ੍ਰਿਤ ਮਨੁਖ ਤੇ ਨਹੀਂ ਹਟਦੀ, ਮੁਹ ਕਾਲਾ ਬਹੁਤੇਰਿਆਂ ਸਿਖ ਸਾਧਾਂ ਨੇ ਕਰਾਇ ਲਿਆ ਹੈ ਹਟਾਉਣ ਨੂੰ ਅਰ ਨਿੰਦਾ ਕਰ ਕੇ ਰਾਜਿਆਂ ਪ੍ਰਜਿਆ ਨੇ ਝਖ ਮਾਰ ਲਈ ਹੈ ਪਰ ਇਹ ਗੁਰੂ ਜੀ ਦਾ ਹੁਕਮ ਹੈ ਮੈਂ ਮੇਰੀ ਸੰਗਤ ਸਿਖ ਦੁਖ ਪਾਵੇ, ਸੋ ਖਾਲਸਾ ਜੀ ਸਿਖਾਂ ਨੇ ਦੁਖ ਪਾਉਣਾ ਸੀ, ਪਰ ਫੇਰ ਰਛਿਆ ਦੀ ਉਮੈਦ ਅਸੀਂ ਭੀ ਰੱਖਦੇ ਹਾਂ ਅਗੇ ਜੋ ਗੁਰੂ ਨੂੰ ਭਾਵੇ। ਉਹ ਜੋ ਅਰਦਾਸ ਤੁਸਾਨੂੰ ਦਿਖਾਈ ਸੀ, ਮਾਲਵੇ ਉਸ ਕੰਮ ਦੀ ਤਿਆਰੀ ਹੋਈ ਸੁਣਦੇ ਹਾਂ ਅੱਛਿਆਂ ੨ ਲੋਕਾਂ ਦੀ ਜ਼ਬਾਨੀ ॥ ਅਤੇ ਹੋਰ ਗੁਰੂ ਜੀ ਦੀਆਂ ਸਾਖੀਆਂ ਦਾ ਭੀ ਕੁਛ ਬਚਨ ਬਿਚਾਰਦੇ ਹਾਂ ਅਛੀ ਤਰਾਂ, ਕੁਛ ਕੁ

ਇਹ ਕੰਮ ਚੌਤੀਆ ਸਾਲ ਲਗੇ ਸਹੁ ਚਾਹੀਦਾ ਹੈ ਭਾਈ ਅਗੇ ਗੁਰੂ ਦੀ ਗੁਰੂ ਜਾਣੇ ॥ ਅਰ ਜੋ ਸਾਖੀਆਂ ਹੈਨ ਸੋ ਸਤਿ ਹੈ ਪਰ ਦ੍ਰਿਸ਼ਟ ਕੂਟਾ ਹੈਨ॥ ਵਿਚਾਰਨੇ ਮੈ ਫਰਕ ਹੈ। ਗੁਰੂ ਜੀ ਦੇ ਕਥਨ ਸਤਿ ਹੈਨਿ। ਪਚੀ ਸਾਲ ਮੇਂ ਗੁਰ ਜੀ ਦਾ ਹੁਕਮ ਥਾ ਕਿ ਸਿਖ ਹੋਵੇਂਗੇ। ਸੋ ਤੁਸੀਂ ਇਹ ਤਾਂ ਆਪਨੀ ਅਖੀ ਵੇਖਿਆ ਹੈ ਸਿਖ ਏਹੀ ਹੋਏ ਹੈਨ। ਅਗੇ ਜੇ ਸਿਖ ਹੁੰਦੇ ਤਾਂ ਇਉ ਕਿਉਂ ਆਖਦੇ। ਗੁਰੂ ਦੇ ਸਿਖਾਂ ਦੀ ਨਿੰਦਾ ਕਿਉਂ ਕਰਦੇ। ਗੁਰੂ ਗ੍ਰੰਥ ਸਾਹਿਬ ਦੇ ਭੋਗ ਪਾਉਦਿਆਂ ਨੂੰ ਕਿਉਂ ਹਟਾਉਂਦੇ। ਮੈਂ ਭੀ ਸਿਖਾਂ ਵਿਚ ਰਹਿ ਕੇ ਡਿੱਠਾ ਹੈ ਲਾਹੌਰ ਮੈ ਤੁਸੀਂ ਭੀ ਜਾਣਦੇ ਹੋ, ਜੋ ਜੈਸੀ ਸਿਖੀ ਲਾਹੌਰ ਮੈ ਸੀ। ਮੁਸਲੀ ਲੜਕਾ ਮਾਸ ਦਾਰੂ ਆਮ, ਏਹ ਭਜਨ ਬਾਣੀ ਕਿਤੇ ਨਾਮ ਮਾਤ੍ਰ ਸੀ। ਤੁਸਾਡੀ ਏਤਨੀ ਉਮਰ ਹੋਈ ਹੈ ਐਤਨੇ ਭੋਗ ਕਿਥੇ ਪਾਉਂਦੇ ਸਨ, ਅਰ ਜਦਿ ਤਾਂ ਕੋਈ ਹਟਾਉਂਦਾ ਨਹੀਂ ਸੀ ਭੋਗਾਂ ਨੂੰ, ਹੁਣ ਹੀ ਦੇਖੋ ਭੋਗ ਕਿਤਨੇ ਕੁ ਪਾਉਂਦੇ ਹੈਨ ਬਿਨਾਂ ਨਾਮਧਾਰੀਆਂ ਤੇ, ਅਰ ਵਡੇ ੨ ਭਾਰੇ ਸਿਖ ਬਣ ਬੈਠੇ ਹੈਨ॥

ਪੁਜਾਰੀ ਮਹੰਤ ਗਰੰਥੀ ਗਿਆਨੀ ਸਾਡੇ ਲੋਕਾਂ ਨੂੰ ਕਹਿੰਦੇ ਹਨ ਤਨਖਾਹੀਆ, ਸੋ ਦੇਖ ਇਨਾਂ ਤਨਖਾਹੀਆਂ ਮੈ ਤਾਂ ਕਿਨੇ ਭੋਗ ਪੈਂਦੇ ਹਨ, ਅਤੇ ਵਡੇ ਸਿਖਾਂ ਮੇਂ ਤੁਸੀਂ ਵੇਖਦੇ ਹੋ। ਦੇਖੋ ਕਰਤਾਰ ਕੀ ਕਰਦਾ ਹੈ। ਭਜਨ ਬਾਣੀ ਤਕੜੇ ਹੋ ਕੇ ਕਰੋ। ਪ੍ਰਮੇਸ਼ਰ ਅਛ੍ਹ ਕਰੂਗਾ ॥ ਜਿਥੇ ੨ ਤੂੰ ਜਾਵੇਂ ਭਾਈ ਉਥੇ ਸਭ ਸਿਖਾਂ ਨੂ ਸੁਣਾਇ ਦੇਣਾ।। ਸੰਭੂਹ ਸੰਗਤ ਨੂ ਹੁਕਮ ਹੈ, ਅਰਜੀਆਂ ਪਾਓ, ਗੁਰੂ ਕਾ ਹੁਕਮ ਹੈ, ਚਾਹੇ ਮੋੜਨ, ਫੇਰ ਪਾਈ ਜਾਵੋ। ਇਹ ਮੇਰੀ ਅਰਦਾਸ ਤੂੰ ਦਸੀਂ ਬੀਂਹ ਦਿਨੀਂ ਪੜ ਲੈਣੀ, ਹਥ ਹਮੇਸਾਂ ਪੜੇ।

॥ ਇਤਿ ॥

੨

੧ ਓ ਸਤਿਗੁਰ ਪ੍ਰਸਾਦਿ ॥

ਭਾਈ ਖਾਲਸਾ ਜੀ, ਇਕ ਹੋਰ ਵੀ ਸੁਣੋ ਸੰਸਾਰ ਦੇ ਦੁਖਾ ਦਾ ਹਾਲ ਈਸ ਮੂਸ ਹਿੰਦੂ ਖਲਕ ਸਭੀ......ਪੀਸ ॥ ਦਿਖਾਵੇ ਦੀਪ ਤੁਰਤ ਗਇਓ ਮੰਡੀਆ ਮੁਇਓ ਜਗਿਓ ਖਾਲਸਾ ਮੀਤ ॥ ਭਾਈ ਦਯਾ ਸਿੰਘ ਜੀ ਉਹ ਸਮਾਂ ਆਇ ਪੁਜਾ ਹੈ, ਜੇਹੜੇ ਸਮੇਂ ਨੂੰ ਕਿਹਾ ਸੀ, ਗੁਰੂ ਬੇਅੰਤ ਹੈ, ਆਪਣੇ ਕਰਤਬ ਜਾਣੇ ਆਪਿ ॥ ਸੋ ਹੋਊ ਤਾਂ ਆਟਾ ਸਣੇ ਰਾਜਿਆਂ ਪਰ ਜੇ ਆਟਾ ਨਹੀਂ ਤਾਂ ਦਲੀਆ ਤਾਂ ਜਰੂਰ ਹੋਊ, ਆਪਣੇ ਸੰਤ ਖਾਲਸੇ ਦੀ ਰੱਛਾ ਵਾਸਤੇ, ਪੱਛਮ ਦਿਸ਼ਾ ਤੇ ਮੁਸਲਮਾਨ ਬੰਦਾ ਆਵੇਗਾ, ਸੋ ਮਲੇਛ ਪੰਥ ਦਾ ਨਾਸ ਕਰਵਾਈਏਗਾ, ਸੋ ਭਾਈ ਸੰਤ ਖਾਲਸਾ ਏਹੋ ਹੈ ਹੀ ਹੈ, ਅਰ ਦੁਖ ਵੀ ਬੁਹਤ ਪਾਇਆ ਹੈ, ਅਰ ਸਮਾਂ ਭੀ ਉਤਪੱਤ ਹੋਇਆ ਹੈ ਸੰਤ ਖਾਲਸੇ ਦੀ ਬਾਣੀ ਕਹੀ ਹੈ, ਸੋ ਠੀਕ ਕਟੇਗਾ, ਹੋਰ ਖਾਲਸਾ ਜੀ ਜਲ ਪ੍ਰਸ਼ਾਦ ਸੁੱਚ ਸੋਧ ਦਾ ਵਰਤਾਨਾ। ਏਹ ਮੇਰਾ ਪਿਛਾ ਕਿਵੇਂ ਛੱਡਣ। ਸੋ ਨਾ ਕਿਸੇ ਨੂੰ ਸੁਖ ਹੋਇਆ ਨਾ ਕੁਝ ਹੱਥ ਪੱਲੇ ਆਇਆ, ਨਾ ਕਿਛ ਪ੍ਰਮੇਸਰ ਨਾਲ ਰੰਢ ਲਗਾ, ਸੋ ਐਸਾ ਕੰਮ ਮੂਲ ਨਹੀਂ ਕੀਤਾ ਚਾਹੀਦਾ। ਹੋਰ ਖਾਲਸਾ ਜੀ ਭਜਨ ਬਾਣੀ ਪੜ ਕਰ ਕੇ ਗੁਰੂ ਸਾਹਿਬ ਅਗੇ ਪੱਲਾ ਪਾਇ ਕੇ, ਗੁਰਮਤ, ਸਿਦਕ, ਭਰੋਸਾ ਤੇ ਨਾਮ ਦਾਨ ਮੰਗਣਾ। ਖਾਲਸਾ ਜੀ ਭੰਡੀ ਸਦਾ ਸਾਡੇ ਪਿਛੇ ਨਹੀਂ ਰਹਿਣੀ, ਸਮਾਂ ਬੀਤ ਜਾਊਗਾ, ਪਤਾ ਨਹੀਂ ਸਾਡੇ ਕਿਤਨੇ ਪਾਪ ਸੇ, ਗੁਰੂ ਜੀ ਨੇ ਥੋੜ੍ਹੇ ਹੀ ਮੈ ਦੂਰ ਕੀਤੇ ਹੈਨ, ਨਿੰਦ ਚਿੰਦ ਕਰਵਾ ਕੇ, ਮੈ ਤਾਂ ਇਉ ਜਾਣਦਾ ਹਾਂ ਠੀਕ, ਹੋਰ ਭਾਈ *ਨੈਣਾ ਸਿੰਘ ਤੇ †ਭਗਵਾਨ ਸਿੰਘ ਤੇ ਨਿਧਾਨ ਸਿੰਘ ਜੀ ਇਹ ਅਰਦਾਸ

---

*ਵਰਿਆਹਾ ਦੇ ਸਨ, †ਫਤਿਆ ਵਾਦ ਦੇ।

ਸਾਰੀ ਸੰਗਤ ਨੂੰ ਸੁਣਾ ਦੇਣੀ ਸਭ ਦੇਸ ਦੇ ਖਾਲਸੇ ਨੂੰ। ਜੋ ਏਸ ਅਰਦਾਸ ਦੇ ਬਚਨ ਮੰਨੂਗਾ ਉਸ ਦਾ ਬਹੁਤ ਭਲਾ ਹੋਊਗਾ ॥ ਸੱਤ ਕਰਕੇ ਮੰਨਣਾ। ਖਾਲਸਾ ਜੀ ਅਸੀ ਸਾਰੀ ਬਾਤ ਆਪਣੀ ਅਖੀ ਦੇਖੀ ਹੈ ਭਜਨ ਬਾਣੀ ਦੀ ਤਾ ਸੰਗਤ ਵਲ ਲਿਖਦੇ ਹਾਂ, ਸਾਡਾ ਕੋਈ ਕੰਮ ਨਹੀ ਸਾਂ ਪਰਉਪਕਾਰ ਵਾਸਤੇ ਲਿਖੀ ਹੈ। ਗੁਰੂ ਸਾਹਿਬ ਦੀ ਉਟ ਕਰ ਕੇ ਇਹ ਦਿਨ ਕੱਟੇ ਹਨ, ਨਹੀ ਤਾਂ ਹੋਰ ਸਾਡਾ ਕੋਈ ਟਿਕਾਣਾ ਨਹੀਂ ਥਾ ਵਾਹਿਗੁਰੂ ਬਿਨਾ। ਕਰਮ ਸਾਨੂੰ ਇਸ ਖੋਟੀ ਜਗਾ ਮਹਾ ਦੁਖਾ ਦੀ ਲੈ ਆਇਆ ਹੈ, ਭਜਨ ਬਾਣੀ ਥੋਹੜਾ ਕੁਛ ਕੀਤਾ ਸੀ। ਸੋ ਭਾਈ ਨਾਮਧਾਰੀਓ ਸਾਨੂੰ ਏਨੀ ਹੀ ਗੁਰੂ ਜੀ ਦੀ ਸਰਨ ਨੇ ਕੋਈ ਦੁਖ ਨੇੜੇ ਨਹੀ ਆਉਣ ਦਿਤਾ, ਜੋ ਸਰਨ ਆਵੈ ਤਿਸੈ ਕੰਠ ਲਾਵੈ ਇਹ ਬਿਰਦ ਸੁਆਮੀ ਸੰਦਾ ॥ ਅੱਵਲ ਤਾਂ ਇਹ ਚਿਠੀ ਮੈ ਸਰਬ ਦੇਸ ਵਾਸਤੇ ਲਿਖੀ ਹੈ, ਸੋ ਜਿਥੇ ਤੁਸੀ ਜਾਓ ਅਤੇ ਜਿਹੜਾ ਤੁਹਾਡੇ ਪਾਸ ਆਵੇ ਸਭ ਨੂੰ ਸੁਣਾ ਦੇਣੀ ਜੇ ਕੋਈ ਚਾਹੇ ਤਾ। ਏਸ ਦੇ ਉੱਪਰੋਂ ਉਤਾਰ ਕਰ ਕੇ ਜਿੱਥੇ ਮਰਜੀ ਹੋਵੇ ਉਥੇ ਭੇਜ ਦੇਣੀ॥ ਜਿਤਨੀਆ ਚਾਹੇ ਉਤਨੀਆ ਬਨਾ ਲਵੇ। ਪਰ ਨੈਣਾ ਸਿੰਘ ਆਂਹਦਾ ਸੀ ਮੇਰੇ ਪਾਸ ਰਹੇ ਤਾ ਅਛੀ ਹੈ । ਮੈ ਲਿਖ ਨਹੀ ਜਾਣਦਾ, ਭਾਈ ਨੈਣਾ ਸਿੰਘ ਜੇ ਤੈ ਰੱਖੀ ਆਪਣੇ ਪਾਸ ਤਾ ਤੂੰ ਭਾਈ ਬਹੁਤੀ ਥਾਈ ਜਾ ਕੇ ਦਿਖਾ ਦੇਣੀ, ਅੰਮ੍ਰਿਤਸਰ ਭੀ ਦਿਖਾਲੀਂ, ਹਛੀ ਤਰ੍ਹਾਂ ਸੇ ਸਾਂਭ ਕੇ ਜਾਈਂ। ਪਿੰਡੇ ਨਾਲ ਲਗਾ ਨਾ ਜੋੜ ਲੈਣੀ ਪਸੀਨੇ ਦੇ ਸਾਥ, ਔਰ ਭਾਈ ਇਨਾ ਦਾ ਨੌਕਰ ਨਾ ਰਹਿਣਾ ਕਿਸੇ ਨੇ, ਜੋ ਰਹੂ ਸੋ ਬਹੁਤ ਔਖਾ ਹੋਊਗਾ। ਏਨਾਂ ਨੂੰ ਤਾਂ ਗੁਰੂ ਸਾਹਿਬ ਦਾ ਬਹੁਤ ਭਗ ਦੀ ਮਾਰ ਦਾ ਹੁਕਮ ਹੈ, ਹੋਰ ਜੀ ਸਾਡੇ ਵਲ ਕੋਈ ਅਰਦਾਸ ਲਿਖੇ ਤਾ ਸੁੱਧ ਲਿਖਣੀ । ਕੋਈ ਕੋਈ ਚਿੱਠੀ ਐਸੀ ਆਈ ਹੈ ਬਹੁਤ ਖੰਡਿਤ, ਕੁਛ ਸਿਰ ਪੈਰ ਨਹੀਂ ਔਂਦਾ, ਹੋਰ ਭੇਖਾਂ ਦੀ ਸੇਵਾ ਕਰਨੀ ਯਥਾ ਸ਼ਕਤਿ, ਭਾਵੇਂ ਨਿੰਦਾ ਹੀ ਕਰਨ ਵਾਲਾ ਹੋਵੇ, ਸੇਵਾ ਕਰਨ ਨੂੰ ਸੇਵਾ ਦਾ ਫਲ ਅਤੇ ਨਿੰਦਾ ਦਾ, ਆਪ ਸਭ ਕੇ ਸਾਥ ਅਨੰਦ ਰਹਿਣਾ। ਇਨ੍ਹਾਂ ਬਿੱਲਿਆਂ ਨੂੰ ਲੋਕਾਂ ਭਰਮ ਪਾਇਆ ਹੈ ਚੰਗਿਆਂ ੨ ਨੇ

ਕਿ ਇਹ ਕੂਕੇ ਤੁਹਾਡਾ ਰਾਜ ਲੈ ਲੈਣਗੇ। ਅਗੇ ਵਾਂਗੂੰ ਜੈਸੇ ਚੁਗੱਤਿਆਂ ਤੇ ਲੈ ਲਿਆ ਸੀ। ਇਹ ਉਹੀ ਸਿੰਘ ਹਨ, ਇਸ ਕਰਕੇ ਸਾਡੇ ਪਿਛੇ ਪੈ ਗਏ ਲੋਕਾਂ ਦਾ ਕਿਹਾ ਮੰਨ ਕੇ, ਹਮਾਰੀ ਤੇ ਮਨਸ਼ਾ ਕਿਸੇ ਕੋਲੋਂ ਖੋਹਣ ਦੀ ਨਹੀਂ ਸੀ। ਇਕ ਗਾਈਂ ਦਾ ਤਰਸ ਠੀਕ ਆਉਂਦਾ ਹੈ, ਭੁਲ ਚੁਕ ਬਖਸ਼ਨੀ ਲਿਖਣ ਵਾਲੇ ਦੀ ਗੁਰੂ ਜੀ।

੩

੧ ੴ ਸਤਿਗੁਰ ਪ੍ਰਸਾਦਿ ॥

ਲਿਖਤਮ ਦਯਾਲ ਸਿੰਘ ਅਤੇ ਕ੍ਰਿਪਾਲ ਸਿੰਘ, ਸ੍ਰਬ ਉਪਮਾ ਯੋਗ ਸਮੂੰਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ ਬੁਲਾਈ ਵਾਚਣੀ ਜੀ, ਅਸੀਂ ਅਨੰਦ ਖੁਸ਼ੀ ਹੈ ਜੀ, ਸਮੂੰਹ ਸੰਗਤ ਦੀ ਖ਼ੁਸ਼ੀ ਮੰਗਦੇ ਹਾਂ ਜੀ ਹਮੇਸ਼ਾ ਅਕਾਲ ਪੁਰਖ ਪਾਸੋਂ। ਹੋਰ ਤਾਂ ਖਾਲਸਾ ਜੀ ਕੋਈ ਦੁਖ ਨਹੀਂ, ਇਕ ਸੰਗਤ ਦੇ ਵਿਛੋੜੇ ਦਾ ਦੁਖ ਹੋ ਰਹਿਆ ਹੈ, ਸੋ ਇਹ ਦੁਖ ਗੁਰੂ ਜੀ ਦੇ ਮੇਟਣ ਦਾ ਹੈ। ਜਦ ਗੁਰੂ ਚਾਹੇ ਤੁਰਤ ਹੀ ਮੇਟ ਦੇਊਗਾ। ਸਮੂੰਹ ਸੰਗਤ ਦੀ ਅਨੰਦ ਦੀ ਖਬਰ ਪਾਈ, ਜਿਸ ਜਿਸ ਦੀ ਚਿਠੀ ਆਈ ਹੈ, ਅਰ ਜਿਸ ਜੋ ਜੋ ਚੀਜ਼ ਭੇਜੀ ਹੈ ਸਾਡੇ ਵਾਸਤੇ, ਸੋ ਸਾਨੂੰ ਸਭ ਚੀਜ਼ ਮਿਲੀ ਹੈ, ਰੁਪਈਏ ਕਪੜੇ ਆਦਿ ਗਲਾਸ ਇਕ ਜਾਨਵਰ ਵੀ ਮਿਲਾ ਹੈ, ਸਭ ਸੰਗਤ ਦੀ ਖਬਰ ਸੁਣ ਕੇ ਹਰੇ ਹੋਇ ਗਏ ਹਾਂ, ਸਭ ਦਾ ਬਰਨ ਬਿਲਾਸ ਅੱਛੀ ਤਰ੍ਹਾਂ ਸਮਝਿਆ ਹੈ। ਸਭ ਦੇ ਨਾਮ ਅਤੇ ਗ੍ਰਾਮ ਸਮਝ ਲਏ ਹਨ। ਪਰ ਭਿੰਨ ਭਿੰਨ ਲਿਖਣ ਕਰ ਕੇ ਕਾਗਜ਼ ਬਹੁਤ ਖਰਚ ਹੁੰਦਾ ਹੈ, ਨਾਲੇ ਭਜਨ ਬਾਣੀ ਦਾ ਹਰਜ ਹੁੰਦਾ ਹੈ। ਮੈਂ ਲਿਖਣ ਵਾਲਾ ਇਕੱਲਾ ਹਾਂ, ਸੰਗਤ ਨੂੰ ਵਡਾ ਭਾਰੀ ਦੁਖ ਵਿਛੋੜੇ ਦਾ ਹੈ। ਸੋ ਖਾਲਸਾ ਤਕੜੇ ਹੋ ਕੇ ਭਜਨ ਬਾਣੀ ਕਰੋ, ਬਾਣੀ ਦਾ ਪਾਠ ਕਰੋ ਪ੍ਰਭਾਤੋਂ, ਭੋਗ ਗ੍ਰੰਥ ਸਾਹਿਬ ਦੇ ਪਾਓ, ਜਿਤਨੇ ਪੁਜ ਆਉਣ। ਸੋ ਇਕ ਦੁਖ ਕਿਆ ਸਭ ਦੁਖ ਮਿਟ ਜਾਣਗੇ। ਸਤ ਕਰ ਮੰਨਣਾ ਗੁਰੂ ਜੀ ਦਾ ਬਚਨ ਹੈ, ਸਰਬ ਰੋਗ

ਕਾ ਅਉਖਧ ਨਾਮ ॥ ਨਾਮ ਦਾਨ ਅਤੇ ਬਾਣੀ ਦਾ ਵਡਾ ਪ੍ਰਤਾਪ ਹੈ। ਪਰਸਪਰ ਮੇਲਾ ਹੈ, ਦੇਖੋ ਨਾਮ ਵਿਚ ਕੇਡੀ ਕਲਾ ਹੈ । ਕਈ ਹਜ਼ਾਰ ਭੋਗ ਪਿਆ ਨਾਮ ਦੀ ਕਲਾ ਸੇ, ਕਈ ਹਜ਼ਾਰ ਸਿੰਘ ਬਾਣੀ ਨੂੰ ਉਚਾਰਨ ਲਗਾ ਹੈ, ਅਰ ਬਾਣੀ ਨਾਮ ਦੇ ਗੁਣੇਂ ਕੋ ਉਚਾਰਦੀ ਹੈ । ਸੋ ਇਹ ਦੋਨੋਂ ਅਮੋਲਕ ਚੀਜ਼ਾਂ ਹਨ, ਇਨ੍ਹਾਂ ਦਾ ਕੁਝ ਮੁਲ ਨਹੀਂ ਕਿਹਾ ਜਾ ਸਕਦਾ। ਖਾਲਸਾ ਜੀ ਸਿੱਖਾਂ ਨੂੰ ਆਪ ਗੁਰੂ ਸਾਹਿਬ ਜੀ ਨੇ ਕ੍ਰਿਪਾ ਕਰ ਕੇ ਦਾਨ ਦਿਤਾ ਹੈ, ਸੋ ਭਾਈ ਤਕੜੇ ਹੋ ਕੇ ਉਚਾਰਨ ਕਰਨਾ ਸਾਰੀ ਸੰਗਤ ਨੇ ਰਾਤ ਦਿਨੇ ਕੰਮ ਕਿਰਤ ਕਰਦੇ, ਗੁਰੂ ਜੀ ਦਾ ਹੁਕਮ ਹੈ । 'ਅਗਾਹ ਕੂ ਤ੍ਰਾਘ ਪਿੱਛਾ ਫੇਰ ਨਾ ਮੋਹੜਾ॥ ਨਾਨਕ ਸਿਝੁ ਅਵੇਹਾ ਵਾਰ ਬਹੁੜ ਨ ਹੋਵੀ ਜਨਮੜਾ' ॥ ਸੋ ਖਾਲਸਾ ਜੀ ਜੰਮਣ ਮਰਣਾ ਜੂਨਾਂ ਦਾ ਬੜਾ ਦੁਖ ਹੈ, ਮਨੁੱਖਾ ਜਨਮ ਤੋਂ ਬਿਨਾਂ ਨਾਮ ਦਾਨ ਅਤੇ ਇਸ਼ਨਾਨ ਕਿੱਥੇ ਹੱਥ ਆਉਂਦਾ ਹੈ। ਇਹ ਵੀ ਗੁਰੂ ਜੀ ਦਾ ਬਚਨ ਹੈ, ਏਥੋਂ ਨਾਮੋ ਭੁਲਿਆ ਫਿਰ ਹੱਥ ਕਿਥਾਊ ਨ ਪਾਇ॥ ਜੂਨੀ ਸਭ ਭਵਾਈਐ ਵਿਚ ਵਿਸ਼ਟਾ ਪਚੈ ਪਚਾਇ ॥ ਹਰਿ ਨਾਮ ਵਿਚ ਵਡਿਆਈਆ ਗੁਰੂ ਜੀ ਨੇ ਕਹੀਆਂ ਹਨ । 'ਤਿਨ ਕਉ ਮਿਲਨ ਵਡਿਆਈਆ ਸਦ ਖੁਸ਼ੀਆ ਸਦ ਚਾਉ॥ ਤਿਨ ਮੁਖ ਟਿਕੇ ਨਿਕਲਹਿ ਜਿਨ ਮਨ ਸਚਾ ਨਾਉ' ॥ ਨਾਮ ਕੀ ਅਮਿਤ ਵਡਿਆਈ ਹੈ, ਮੈਂ ਜੀਉ ਕਿਆ ਕਹਿ ਸਕਦਾ ਹਾਂ। ਸੋ ਮੈਂ ਬਾਰ ਬਾਰ ਲਿਖਦਾਂ ਹਾਂ ਸੰਗਤ ਕੀ ਓਰ। ਜੇ ਵਡੇ ਝਾਲਾਂਗੇ ਉਠ ਕੇ ਨਾਉਣਾ, ਸੋ ਗੁਰੂ ਜੀ ਦਾ ਹੁਕਮ ਹੈ। ਸਵਾ ਪਹਿਰਾ ਰਾਤ ਰਹਿੰਦੀ ਸ਼ਨਾਨ ਕਰੇ ਸਣੇ ਕੇਸੀਂ ਅਤੇ ਗੁਰਬਾਣੀ ਅਤੇ ਨਾਮ ਦਾ ਉਚਾਰਨ ਕਰੇ, ਉਸ ਨੂੰ ਮੋਤੀਆਂ ਦੇ ਦਾਨ ਦਾ ਪੁੰਨ ਹੁੰਦਾ ਹੈ। ਫੇਰ ਸੂਰਨ ਦਾ, ਫੇਰ ਰੁਪੇ ਦਾ, ਫੇਰ ਤਾਮੇਂ ਦਾ, ਫੇਰ ਅੰਨ ਦਾ, ਫੇਰ ਜਲ ਦਾ। ਫੇਰ ਦਿਨ ਚੜੇ ਪੁੰਨ ਕੋਈ ਨਹੀਂ, ਪਿੰਡਾ ਹੀ ਧੋ ਲੈਣਾ ਹੈ। ਇਹ ਮਹਾਤਮ ਆਪਣੇ ਮੁਖਾਰ ਬਿੰਦ ਥੀਂ ਦਸਵੇਂ ਪਾਤਸ਼ਾਹ ਨੇ ਉਚਾਰਣ ਕੀਤਾ ਹੈ। ਸੋ ਜਿਤਨਾ ਬਣਾ ਆਵੇ ਉਤਨੀ ਰਾਤ ਕਰਨਾ ਜ਼ਰੂਰ, ਹੋਰ ਭਾਈ ਖਾਲਸਾ ਜੀ ਜਿਤਨੇ ਭੋਗ ਗ੍ਰੰਥ ਸਾਹਿਬ ਦੇ ਪੁਜ ਆਉਣ

ਉਤਨੇ ਪਾਉਣੇ, ਜੇ ਕਰ ਇਕ ਘਰ 'ਤੇ ਨਾ ਪੁੱਜ ਆਵੇ ਤਾਂ ਦੁਹੁੰ ਚਹੁੰ ਸਿੰਘਾਂ ਰਲ ਕੇ ਭੋਗ ਪੁਆ ਦੇਣੇ, ਬੜਾ ਅਡੰਬਰ ਨਹੀਂ ਕਰਨਾ ਬਹੁਤੇ ਸਿੰਘ ਦੂਸਰੇ ਪਿੰਡਾਂ ਦੇ ਨਾ ਇਕੱਠੇ ਕਰਨੇ । ਜਥਾ ਸ਼ਕਤਿ ਪ੍ਰਸ਼ਾਦ ਕਰ ਕੇ ਭੋਗ ਪਾ ਦੇਣਾ। ਹੋਰ ਇਕ ਸਿੰਘ ਨੇ ਐਸਾ ਲਿਖਯਾ ਹੈ, ਜੋ ਮੇਰੇ ਤੇ ਬਾਣੀ ਕੰਠ ਨਹੀਂ ਹੁੰਦੀ। ਗੁਰੂ ਜੀ ਨੇ ਹੁਕਮ ਦਿਤਾ ਸੀ ਅਖਰ ਪੜ੍ਹਨੇ ਦਾ, ਸੋ ਇਕ ਸਿੱਖ ਨੇ ਅਰਜ ਕੀਤੀ ਕਿ ਮਹਾਰਾਜ ਮੇਰੇ ਤੇ ਅੱਖਰ ਪੜ੍ਹ ਨਹੀਂ ਹੁੰਦੇ। ਗੁਰੂ ਜੀ ਨੇ ਕਿਹਾ, ਅੱਛਾ ਸਿਖਾ ਤੂੰ ਇਸ ਜਗਾ ਹਮੇਸਾ ਪੱਥਰ ਸਿਟ ਜਾਇਆ ਕਰ। ਤਾ ਉਹ ਸਿੱਖ ਲਗਾ ਹਮੇਸਾ ਲਗਾ ਸਿਟਣ, ਤਾ ਪੱਥਰਾ ਦਾ ਢੇਰ ਲੱਗ ਗਿਆ ਸੀ। ਤਾ ਗੁਰੂ ਜੀ ਨੇ ਕਿਹਾ, ਜਿਸ ਤਰਾਂ ਇਕ ਇਕ ਪਥਰ ਰੋਜ਼ ਸਿਟਣ ਤੋਂ ਢੇਰ ਲਗ ਗਿਆ ਹੈ, ਇਸੇ ਤਹੁਾਂ ਇਕ ਇਕ ਅੱਖਰ ਵੀ ਰੋਜ਼ ਸਿਖਣ ਨਾਲ ਅਖਰ ਸਿਖ ਸਕਦਾ ਹੈ, ਸੋ ਅਜੇ ਤੈਨੂੰ ਆਂਵਦੇ ਨਹੀਂ,ਆਇ ਜਾਵਨਗੇ। ਤਾ ਉਹ ਸਿਖ ਹੁਕਮ ਮੰਨ ਕੇ ਲਗਾ ਅੱਖਰ ਪੜ੍ਹਨ। ਤਾ ਪੜ੍ਹ ਗਿਆ। ਸੋ ਖਾਲਸਾ ਜੀ ਜੇ ਇਕ ਦੋ ਤੁਕਾਂ ਨਿਤ ਕੰਠ ਕਰੇ ਤਾਂ ਬਹੁਤ ਬਾਣੀ ਕੰਠ ਹੋ ਜਾਇਗੀ। ਸਤ ਕਰ ਕੇ ਮੰਨਣਾ, ਸੋ ਭਾਈ ਬਾਣੀ ਸਭ ਨੇ ਕੰਠ ਕਰਨੀ । ਜਨਾਨੇ, ਮਰਦਾਨੇ, ਬੁਢੇ, ਬਾਲੇ ਨੇ ਜੋ ਬਾਣੀ ਪੜੂ ਅਰ ਭਜਨ ਕਰੂਗਾ ਉਸ ਦੇ ਵਾਸਤੇ ਸਭ ਸੁਖ ਹੋਵਨਗੇ, ਰਿਜਕ ਵਿੱਚ ਬਰਕਤਿ ਹੋਵੇਗੀ, ਸਰੀਰ ਅਰੋਗ ਰਹੇਗਾ, ਹਰ ਤਰਾਂ ਸਰੀਰ ਦੀ ਗੁਰੂ ਰੱਛਿਆ ਕਰੂਗਾ, ਸਤ ਕਰ ਕੇ ਮੰਨਣਾ ਬਾਣੀ ਗੁਰੂ ਮੰਤ੍ਰ ਹੈ, ਗੁਰ ਮੰਤ੍ਰ ਤੇ ਹੀਣਾ ਪ੍ਰਾਣੀ ਕੂਕਰ ਸੂਕਰ ਗਰਭਪ ਕੀ ਨਿਆਈਂ ਹੈ। ਮੈਂ ਏਸੇ ਵਾਸਤੇ ਬਾਰ ਬਾਰ ਬਾਣੀ ਕੰਠ ਕਰਨ ਨੂੰ ਲਿਖਦਾ ਹਾਂ। ਜਦ ਅਰਦਾਸ ਲਿਖਣ ਲਗਦਾ ਹਾਂ ਤਦੋ ਹੀ ਗੁਰੂ ਸਾਹਿਬ ਜੀ ਅਗੇ ਦੋਇ ਹੱਥ ਜੋੜ ਕੇ ਬਨਤੀ ਕਰਦਾ ਹਾਂ, ਹੇ ਗੁਰੂ ਸਾਹਿਬ ਜੋ ਤੈਨੂੰ ਅੱਛੀ ਲਗੇ, ਸੋ ਮੇਰੇ ਤੇ ਲਿਖਾਈਂ। ਸੋ ਮੇਰੇ ਤੇ ਗੁਰੂ ਸਾਹਿਬ ਲਿਖਾਵਦਾ ਹੈ ਅਤੇ ਮੈਂ ਸੰਗਤ ਦੀ ਓਰ ਲਿਖ ਭੇਜਦਾ ਹਾਂ। ਮੇਰੇ ਮੈ ਜੀ ਕਹਾ ਮਤ ਹੈ, ਜੇ ਮਤ ਹੋਦੀ ਮਲੇਛ ਦੀ ਕੈਦ ਵਿਚ ਕਿਉਂ ਆਵਦਾ। ਦੇਖੋ ਖਾਲਸਾ ਜੀ ਕਰਤਾਰ

ਦੇ ਰੰਗ ਤਮਾਸ਼ੇ, ਕਰਤਾਰ ਕੀ ਦਿਖਾਂਵਦਾ ਹੈ, ਹੋਰ ਜੀ ਅਸੀ ਏਥੇ ਆ ਕੇ ਬਹੁਤ ਸਾਖੀਆਂ ਦੇ ਅਰਥ ਸਮਝੇ ਹੈਨ। ਗੁਰੂ ਸਾਹਿਬ ਦੀ ਮਿਹਰਬਾਨੀ ਨਾਲ। ਅਗੇ ਸਾਖੀਆਂ ਵਲ ਥੋੜ੍ਹਾ ਧਿਆਨ ਸੀ, ਜਿਸ ਕਰਕੇ ਕੋਈ ਦੁਖ ਨਹੀਂ ਸਾ। ਭਜਨ ਬਾਣੀ ਸੁਖ ਸਹਿਤ ਕਰਦੇ ਸੀ। ਖਾਣ ਪਹਿਨਣ ਦੀ ਕੁਛ ਕਮੀਂ ਨਹੀ ਸੀ, ਸੁਖੀ ਸੇ, ਹੁਣ ਜਦ ਦੁਖ ਹੋਣ ਲਗਾ ਤਾ ਗੁਰੂ ਜੀ ਦੇ ਬਚਨਾ ਵਲ ਲਗੇ ਢੂੰਡ ਕਰਨ ਕਿਉਕਿ ਜਦ ਦੁਖ ਬਣਦਾ ਹੈ, ਤਦ ਹੀ ਵੈਦਾਂ ਦੀ ਢੂੰਡ ਕਰੀਦੀ ਹੈ ਬਿਨਾ ਦੁਖਦੇ ਨਹੀਂ। ਸੋ ਭਾਈ ਸਾਖੀਆ ਦੇ ਬਚਨ ਸਤ ਹੈਨ, ਅਰਥ ਬੋਧ ਗੁਰੂ ਜੀ ਦੇ ਕਰਾਏ ਬਿਨਾ ਨਹੀਂ ਹੁੰਦਾ। ਪਹਿਲੋ ਅਸੀ ਆਖਦੇ ਸੇ ਭਾਈ ਇਹ ਸਿਖ ਸਾਧ ਸਾਡੇ ਨਾਲ ਕਿਉ ਵਿਰੋਧ ਕਰਦੇ ਹੈਨ, ਸੋ ਇਸ ਵਾਸਤੇ ਵੀ ਗੁਰੂ ਜੀ ਦਾ ਬਚਨ ਹੈ। ਗਿਆਨੀ ਧਿਆਨੀ, ਗੁਣੀ ਧਨਾਢ॥ ਨਾਮ ਜਪਤ ਘਰ ਮੈ ਆਢ॥ ਨਾਮ ਜਪਣ ਵਾਲਿਆਂ ਨਾਲ ਹਰ ਜਗਾ ਆਢਾ ਕਰੇਨਗੇ, ਸੋ ਪੁਜ ਕੇ ਕੀਤਾ ਅਤੇ ਸਿਰ ਤਾਈ, ਜੋ ਕੁਛ ਇਨਾ ਦੇ ਮੂੰਹ ਵਿਚ ਆਇਆ ਸੋ ਇਨਾ ਬਕਨੇ ਮੈ ਕਿਛੁ ਸੰਕਾ ਨਹੀ ਕੀਤੀ, ਸੋ ਖਾਲਸਾ ਜੀ ਸਾਖੀਆਂ ਮੈ ਬਚਨ ਸੱਤ ਲਿਖੇ ਹੈਨ॥ ਏਹੀ ਨੀਤ ਕਰਤੇ ਸਤ ਸਾਤ॥ ਸੋ ਸਤ ਤੇ ਸਤ ਚੋਦਾ ਹੋਏ॥ ਫੇਰ ਬਰਸ ਬੀਤ ਜਾਵੇ ਦਸ ਸਾਤ॥ ਦਸ ਤੇ ਸਤ ਸਤਾਰਾ, ਦੋਇ ਸਾਲ ਫਿਰ ਤਾ ਮੈ ਰਲੇ॥ ਸਭ ਹੋਇ ਬਰਸ ਤੇਤੀਸ। ਫੇਰ ਸਾਹਿਬਾਂ ਦਾ ਬਚਨ ਹੈ ਚੌਤੀ ਸਾਲ ਚੜੇ ਤੇ ਰੌਲੀ ਪੜੇ ਦੇਸ ਸਭ ਰਲੈ॥ ਸੋ ਗੁਰੂ ਖਾਲਸਾ ਜੀ ਚੜ੍ਹਦੇ ਚੌਤੀਏ ਰੌਲੀ ਤਾਂ ਪੈ ਗਈ ਹੈ। ਅਗੇ ਜੋ ਕਲਗੀਆਂ ਵਾਲੇ ਸਚੇ ਪਾਤਸਾਹ ਦਾ ਹੁਕਮ, ਸੋ ਸਭ ਪੂਰਾ ਵਰਤੇਗਾ, ਸਤਿ ਕਰ ਕੇ ਮੰਨਣਾ, ਹੋਰ ਬਹੁਤਾ ਕੀ ਲਿਖਣਾ ਹੈ। ਤੁਸੀ ਸਮਝ ਲੈਣਾ। ਅੱਗੇ ਬੋਲਿਆਂ ਦੇ ਵਾਸਤੇ ਨਾਸ ਗਰਕ ਹੋ ਜਾਣੇ ਦੇ ਬਚਨ ਹੈ। ਸੋ ਸਭ ਪੂਰੇ ਹੋ ਜਾਵਣਗੇ ਸੁਰੂ ਹੁਣ ਚੋਤੀਏ ਤੇ ਹੀ ਹੈ। ਅਸੀ ਕੀ ਆਹਦੇ ਸੇ ਭਾਈ ਜੋ ਕੁਛ ਚੌਤੀਏ ਮੈ ਹੋਇ ਤਾ ਅਗੇ ਸਭ ਕੁਛ ਹੋਇ॥ ਸੋ ਚੋਤੀਏ ਮੇਂ ਜੋ ਕੁਛ ਕਹਾ ਥਾ ਸੋ ਹੋ ਗਿਆ ਹੈ। ਅਗੇ ਦੇਖੋ ਕਰਤਾਰ ਦੇ ਰੰਗ ਤਮਾਸ਼ੇ ਕੀ ਦਿਖਾਉਦਾ ਹੈ। ਹੋਰ ਜੋ

ਸੰਗਤ ਲਿਖਾ ਥਾ ਤੁਸੀ ਕਦ ਆਉਗੇ, ਸੋ ਖਾਲਸਾ ਜੀ ਜਦ ਸੰਬਰ ਸੁਰੀ ਫਿਰੂਗੀ ਤਦ ਆਵਾਂਗੇ, ਭਾਈ ਅਗੇ ਗੁਰੂ ਬੇਅੰਤ ਹੈ॥ ਆਪਣੇ ਕਰਤਬ ਜਾਣੇ ਆਪਿ॥ ਹੋਰ ਸੰਗਤ ਨੇ ਲਿਖਾ ਥਾ ਜੋ ਦੁੰਦ ਪਵੇ ਕਿਥੇ ਕਟੀਏ, ਸੋ ਦੁੰਦ ਸਮਾ ਸਭ ਨੇ ਮਿਲ ਕੇ ਅਛੀ ਜਗਾ ਵਿਚਾਰ ਲੈਣੀ, ਓਥੇ ਕਟ ਲੈਣਾ, ਪਰ ਅਜੇ ਤਾਂ ਬਖੇੜਾ ਦੂਰ ਹੈ। ਨਾਲੇ ਅਛੀ ਤਰਾ ਸੇ ਅੱਗ ਮੱਚੀ ਨਹੀ, ਲਕੜੀਆ ਬਾਲਣ ਇਕੱਠਾ ਹੋ ਰਿਹਾ ਹੈ। ਹੋਰ ਪ੍ਰਤੀਤ ਰਖਣੀ, ਏਹ ਜੋ ਭਜਨ ਬਾਣੀ, ਨਾਮ, ਦਾਨ, ਇਸਨਾਨ, ਪਾਠ, ਭੋਗ, ਇਹ ਘਾਲ ਕਰੂਗਾ, ਉਸ ਦਾ ਬਿਰਥਾ ਨਾ ਜਾਊਗਾ। ਗੁਰੂ ਜੀ ਕਾ ਬਚਨ ਹੈ "ਇਕ ਤਿਲ ਨਹੀ ਭੰਨੇ ਘਾਲਿਆ" ਪ੍ਰਤੀਤ ਰੱਖਨੀ ਏਸ ਬਚਨ ਦੀ। ਹੋਰ ਭਾਈ ਖਾਲਸਾ ਜੀ ਜੋ ਸਬੰਧੀ ਸਰੀਰ ਛੋੜ ਜਾਏ ਤਾ ਉਸ ਦੇ ਪਿਛੇ ਰੋਣਾ ਪਿਟਣਾ ਨਹੀ, ਜੇ ਕਿਛੁ ਬਣ ਆਵੇ ਤਾਂ ਯਥਾ ਸਕਤਿ ਪੁੰਨ ਦਾਨ ਭੋਗ ਪਾਠ ਪ੍ਰਸਾਦਿ, ਬਸਤ੍ਰ, ਪੈਸਾ, ਜਿਤਨਾ ਬਣ ਆਵੇ ਕਰਨਾ, ਰੋਏ ਪਿੱਟੇ ਤੇ ਇਕ ਤਾਂ ਪ੍ਰਮੇਸਰ ਵਲੋਂ ਬੇਮੁਖੀ ਹੁੰਦੀ ਹੈ, ਦੂਜੇ ਸਰੀਰ ਨੂੰ ਵੀ ਕਸ਼ਟ ਹੁੰਦਾ ਹੈ, ਜਿਸ ਨੂੰ ਰੋਂਦੇ ਹਨ ਉਸ ਨੂੰ ਖੇਦ ਪਹੁੰਚਦਾ ਹੈ, ਤੇ ਸੀਂਢ ਅਰ ਰੋਣ ਦਾ ਪਾਣੀ ਓਸ ਪ੍ਰਾਣੀ ਤੇ ਪੈਂਦਾ ਹੈ, ਤਾ ਪ੍ਰਾਣੀ ਆਖਦਾ ਹੈ ਏਨਾਂ ਦਾ ਕੋਈ ਹੋਰ ਮਰੇ ਤਾ ਅੱਛਾ ਹੈ। ਸੁੱਚ ਸੋਧ ਵਾਲੇ ਬਿਨਾ ਕਿਸੇ ਦੇ ਹੱਥੋਂ ਨਹੀ ਛਕਣਾ। ਹੋਰ ਭਾਈ ਦਸਵੇਂ ਪਾਤਸ਼ਾਹ ਦਾ ਬਚਨ ਹੈ, ਜਾਂ ਕੀ ਰਹਿਤ ਨ ਜਾਣੀਐ ਗੁਰ ਮੰਤ੍ਰ ਨਹੀ ਚੀਤ॥ ਤਾ ਕਾ ਭੋਜਨ ਖਾਇ ਕੈ ਵਿਸਰੇ ਹਰਿ ਕੀ ਪ੍ਰੀਤ। ਇਹ ਨਾ ਕਹਿਣਾ ਬੈਠਾ ਕਾਲੇ ਪਾਣੀ ਦੀਆਂ ਲੀਕਾਂ ਕੱਢ ਰਿਹਾ ਹੈ। ਭਾਈ ਮੈ ਸਭਨਾਂ ਦੇ ਭਲੇ ਵਾਸਤੇ ਲਿਖਦਾ ਹਾਂ। ਭਾਈ ਗਊ ਅਤੇ ਸਾਧਾਂ ਦੇ ਕਸ਼ਟ ਮੇਟਣ ਦਾ ਸਮਾਂ ਨੇੜੇ ਆ ਗਿਆ ਹੈ। ਨਿਸਚਾ ਕਰਨਾ ਤੇ ਪ੍ਰਤੀਤ ਰਖਣੀ। ਸਤਿ ਸ੍ਰੀ ਅਕਾਲ॥ ੩॥

੪

੧ ੴ ਸਤਿਗੁਰ ਪ੍ਰਸਾਦਿ ॥

ਲਿਖਤਮ ਜੋਗ ਜੁਆਲਾ ਦੇਈ ਬਹੁਤ ਕਰਕੇ ਰਾਮ ਸਤਿ ਵਾਚਨੀ ॥ ਹੋਰ ਮੇਰਾ ਕਹਿਣਾ ਇਹ ਹੈ ਜੋ ਇਕ ਤਾਂ ਤੂੰ ਹਮੇਸ਼ਾਂ ਚੋਥੀ ਹਜ਼ਾਰ ਮਾਲਾ ਫੇਰਿਆ ਕਰੋ ॥ ਅਰ ਹਮੇਸ਼ਾਂ ਦਾਤਨ ਕਰਿਆ ਕਰ [ਅਰ ਅਧੀ ਰਾਤਿ ਦੇ ਪਿਛੇ ਦੋ ਬਜੇ ਉਠ ਕੇ ਇਸਨਾਨ] ਕਰਿਆ ਕਰ, ਸਣੇ ਕੇਸੀਂ ॥ ਬਾਣੀ ਪੜ੍ਹਨੀ, ਜਪ, ਜਾਪੁ, ਸੁਖਮਨੀ, ਆਸਾ ਦੀ ਵਾਰ। ਫੇਰ ਦਿਨ ਮੇਂ ਰਾਤ ਤਾਈਂ ਮਾਲਾ ਕਰ ਕੇ ਸੌਂ ਜਾਣਾ ॥ ਅਰ ਕੰਮ ਕੁਛ ਨ ਕਰਿਆ ਕਰ ਕੱਤਣ ਤੁੰਬਣ ਦਾ, ਇਕ ਪ੍ਰਸਾਦਿ ਪਕਾ ਲਿਆ ਕਰ ॥ ਭਜਨ ਕਰਿਆ ਕਰ, ਭਜਨ ਕਰਨ ਬਾਲਿਆਂ ਦਾ ਭਾਵੇਂ ਥੋੜਾ ਹੀ ਪਦਾਰਥ ਹੋਵੇ ਤਾਂ ਵੀ ਮੁਕਦਾ ਨਹੀਂ, ਏਹ ਬਾਤ ਸਤਿ ਕਰ ਕੇ ਜਾਨਣੀ ਅਰ ਜਿਤਨਾ ਕੁ ਸਰੇ ਉਤਨਾ ਕੁ ਪੁੰਨ ਦਾਨ ਕਰ ਦੇਣਾ ਜਥਾ ਸਕਿਤ ॥ ਭੁਖੇ ਨੂੰ ਰੋਟੀ, ਨੰਗੇ ਨੂੰ ਕਪੜਾ, ਜੋੜਾ ਜਿਤਨਾ ਸਰੇ ॥ ਅਰ ਦੂਜਾ ਅਸ਼ਨਾਨ ਦਿਨ ਚੜ੍ਹੇ ਕਰਨਾ, ਪਖਾਨੇ ਜਦੋ ਜਾਣਾ ਤਦ ਹੀ ਅਸ਼ਨਾਨ ਕਰ ਲੈਣਾ। ਅਰ ਹਰ ਵਕਤਿ ਗੁਰੂ ਸਾਹਿਬ ਅਗੇ ਬੇਨਤੀ ਕਰਨੀ, ਹੇ ਗੁਰੂ ਸਾਹਿਬ ਜੀ ਅਸੀ ਅਪ੍ਰਾਧੀ ਪਾਪੀ ਜੀਊ ਹਾਂ [ਤੇਰਾ ਪਤਤਿ ਪਾਵਨ ਬਿਰਧ ਸੁਣ ਕੇ ਤੇਰੇ ਬੂਹੇ ਆਇ ਡਿਗੇ ਹਾਂ, ਸਾਨੂੰ ਆਪਣੀ ਕਿਰਪਾ ਕਰ ਕੇ ਗੁਰਮਤਿ ਦਾ ਖੈਰ ਪਾਉ; ਅਰ ਮਨੁਖਾਂ ਦਾ ਮੇਲਾ ਜਿਥੇ ਹੋਵੇ ਤਾਂ ਗੁਰਮੁਖਾਂ ਦਾ ਮੇਲਾ ਹੋਵੇ। ਮਨਮੁਖਾਂ ਦੀ ਸੰਗਤ ਤੇ ਰਖ ਲਈਂ ਮਹਾਰਾਜ ਜਿਥੇ ਜੀਉ ਜਾਵੇ ॥ ਅਰ ਹੇ ਮਹਾਰਾਜ ਜੋ ਤੈਂ ਗੁਰੂ ਰੂਪ ਪਾ ਕੇ ਹੁਕਮ ਦਿਤਾ ਹੈ ਗੁਰੂ ਗਰੰਥ ਸਾਹਿਬ ਮੈਂ, ਸੋ ਤੂੰ ਆਪਣਾ ਹੁਕਮ ਮੈਨੂੰ ਸਦਾ ਈ ਮਨਾਈਂ ॥ ਜਿਥੇ ਮੇਰਾ ਜੀਉ ਜਾਵੇ ਸਦਾ ਈ ਮੈਨੂੰ ਆਪਣੇ ਹੁਕਮ ਉਤੇ ਪ੍ਰਤੀਤ ਦਾ ਦਾਨ ਦੇਈਂ, ਹੇ ਮਹਾਰਾਜ ਮੈਨੂੰ ਦੂਜੇ ਭਾਉ ਤੇ ਸਦਾ ਹੀ ਰੱਖ ਲਈਂ, ਤੇਰਿਆਂ ਚਰਨਾਂ ਤੇ ਬਿਨਾਂ

ਮੇਰੀ [ਦੂਜੇ ਥਾਂ ਕਦੇ ਭੀ ਨਾ ਪ੍ਰਤੀਤ ਹੋਏ। ਮਹਾਰਾਜ ਮੈਨੂੰ ਸਦਾ ਹੀ ਬੇਮੁਖੀ ਤੇ ਰਖ ਲਈਂ॥ ਬੇਮੁਖੀ ਇਸ ਦਾ ਨਾਉਂ ਹੈ ਜੋ ਗੁਰੂ ਦੇ ਹੁਕਮ ਤੇ ਫਿਰ ਜਾਣਾ। ਅਰ, ਬੜਾ ਦੁਖ ਹੈ ਬੇਮੁਖੀ ਦਾ। ਇਹ ਮੰਗ ਗੁਰੂ ਸਾਹਿਬ ਤੇ ਹਰ ਵਕਤ ਕਦੇ ਬੋਲ ਕੇ ਮੰਗਣੀ, ਕਦੇ ਅੰਦਰ ਹੀ, ਅੰਤਰਯਾਮੀ ਸਾਰੇ ਹੀ ਸੁਣਦਾ ਹੈ॥ ਹਰ ਵਕਤ ਗੁਰੂ ਜੀ ਤੇ ਇਹ ਮੰਗਣਾ, ਹੇ ਮਹਾਰਾਜ ਸਾਸ ੨ ਤੇਰਾ ਨਾਮ ਚਿਤ ਆਵੇ। ਮਹਾਰਾਜ ਨਾ ਕਦੇ ਦੁਖ ਵਿਚ ਵਿਸਰੀਂ, ਨਾ ਸੁਖ ਵਿਚ ਵਿਸਰੀਂ, ਸਦਾ ਹੀ ਮੇਰੇ ਹਿਰਦੇ ਬਸੀਂ, ਮੈਨੂੰ ਕੋਈ ਹੋਰ ਨਾ ਰਹੇ, ਸਦਾ ਈ ਤੇਰੇ ਨਾਮ ਦੀ ਭੁਖ ਲਗੀ ਰਹੇ। ਸਾਰਿਆਂ ਪਦਾਰਥਾਂ ਤੇ ਆਪਣੀ ਦਰਗਾਹੋਂ ਆਪਣੇ ਦਿਤੇ ਉਤੇ ਸੰਤੋਖ ਦਾ ਦਾਨ ਦੇਈਂ॥ ਹਮੇਸ਼ਾਂ ਇਹ ਅਰਦਾਸ ਤੂੰ ਆਪਣੇ ਪਾਸ ਰੱਖੀਂ ਅਰ ਜੋ ਮੈਂ ਆਖੀ ਹੈ ਸੋ ਮੰਗ ਹਮੇਸ਼ਾਂ ਈ ਮੰਗਣੀ ਗੁਰੂ ਸਾਹਿਬ ਪਾਸ ਤੇ, ਅਰ ਮੰਨਣ ਵਾਲਾ ਹੋਵੇ ਕੋਈ ਸਰੀਰ ਤਾਂ ਉਸ ਕੋ ਭੀ ਸੁਣਾਇ ਦੇਣੀ। ਏਸ ਮੰਗ ਮੰਗਣ ਤੇ ਸਾਰੇ ਹੀ ਕਾਰਜ ਸਰ ਜਾਣਗੇ॥ ਅਰ ਕਦੇ ਭੀ ਕੋਈ ਦੁਖ ਨਾ ਹੋਊਗਾ, ਏਸ ਹਾਲ ਚਲਣਿ ਤੇ ਮੈਂ ਕੀ ਆਖਣਾ ਹੈ ਸਾਰੇ ਗੁਰੂ ਗਰੰਥ ਸਾਹਿਬ ਮੈਂ ਇਹੋ ਬਾਤਿ ਲਿਖੀ ਹੈ। ਜੀਆਂ ਦਾ ਮੰਗਣ ਦਾ ਕੰਮ ਹੈ, ਦੇਣ ਵਾਲਾ ਗੁਰੂ ਹੈ॥ ਜੀਆਂ ਨੂੰ ਮੰਗ ਮੰਗਣ ਦਾ ਈ ਦੁਖ ਹੋਇ ਰਿਹਾ ਹੈ। ਸਤਿ ਪ੍ਰਤੀਤ ਜਾਨਣੀ॥ ਅਰ ਉਤਮੀ ਨੂੰ ਇਹ ਅਰਦਾਸ ਉਤਾਰ ਦੇਣੀ, ਉਹ ਭੀ ਤੇਰੀ ਸਹੇਲੀ ਹੈ। ਉੱਤਮੀ, ਏਸ ਅਰਦਾਸ ਨੂੰ ਆਪਣੇ ਪਾਸ ਰਖ, ਹਰ ਵਕਤ ਪ੍ਰਮੇਸ਼ਰ ਦਾ ਸਿਮਰਨ ਕਰਨਾਂ॥ ਹਰ ਵਕਤ ਆਖਣਾ, ਹੇ ਪ੍ਰਮੇਸ਼ਰ, ਤੇਰੀ ਸਰਣ ਹੈ, ਮਨੁਮੁਖੀ ਤੋਂ ਰਖਿ ਲਈ। ਗੁਰਮਤਿ ਦਾ ਦਾਨ ਦੇਈਂ, ਆਪਣੀ ਦਰਗਾਹੋਂ॥ ਗੁਰੂ ਦਿਇਆਲ ਹੈ, ਜੋ ਸਰਨ ਆਵੇ ਤਿਸੈ ਕੰਠ ਲਾਵੇ, ਇਹ ਬਿਰਦ ਸੁਆਮੀ ਸੰਦਾ॥ ਜਿਤਨੇ ਸੁਖ ਹੈਨ ਲੋਕ ਪ੍ਰਲੋਕ ਦੇ, ਸੋ ਸਾਰੇ ਗੁਰਮਤਿ ਮੈਂ ਹੈਨ, ਜਿਤਨੇ ਦੁਖ ਹੈਨ ਸੁ ਮਨਮਤ ੍ਰਂ ਹੈਨ।

ਗੁਰੂ ਜੀ ਨੇ ਲਿਖਿਆ ਹੈ। ਜਿਤਨੇ ਦੁਖ ਸਭ ਮਨਮੁਖ ਭੋਗੇ। ਗੁਰਮੁਖ ਲੇਪ ਨਾ ਮਾਸਾ ਹੈ। ਮੈਂ ਤਾਂ ਜੋ ਬਾਤ ਆਖਦਾ ਹਾਂ, ਸੋ ਗੁਰੂ ਜੀ ਦਾ ਹੁਕਮ ਸੁਨਾਉਂਦਾ ਹਾਂ, ਮੈਂ ਤਾਂ ਬੁਰਵਾਲੇ ਦੀ ਮਾਫਕ ਹਾਂ॥ ਰਪਟੀਆ ਕੋਈ ਬਡਾ ਆਦਮੀ ਨਹੀਂ ਹੁੰਦਾ॥ "ਸਿਰੀ ਵਾਹਿਗੁਰੂ" ੨, ਇਹ ਅਰਦਾਸ ਦੇਣੀ ਜੁਆਲਾ ਦੇਈ। ਅਰਦਾਸ ਲਿਖੀ ਚੇਤ੍ਰ ਵਦੀ ੧ ਸਾਲ ੧੯੩੭॥ ਹੋਰ ਬਾਤ ਕਰਨੀ ਜੋ ਸੂਰਜ ਚੜੇ ਤੇ ਅਗੇ ਪਲ ਸਾਇਤ ਪਹਿਲਾਂ ਚੰਡੀ ਦੀ ਵਾਰ ਦਾ ਪਾਠ ਕਰਨਾਂ ਹਮੇਸ਼ਾਂ, ਹੋਰ ਪਾਠ ਭਾਵੇਂ ਅਗੇ ਪਿਛੇ ਹੋਵੇ ਤਾਂ ਪਰਵਾਹ ਨਹੀਂ। ਪਰ ਚੰਡੀ ਪਾਠ ਜ਼ਰੂਰ ਕਰਨਾਂ ਸਵੇਰੇ, ਉੱਚੀ ਨਹੀ ਕਰਨਾਂ, ਬਹੁਤ ਭਲ਼ਾ ਹੋਵੇਗਾ॥ ੪॥

## ੫

ੴ ਸਤਿਗੁਰ ਪ੍ਰਸਾਦਿ॥

ਲਿਖਤਮ ਦਿਆਲ ਸਿੰਘ, ਉਪਮਾ ਜੋਗ ਭਾਈ ਕਾਨ ਸਿੰਘ ਤੇ ਨੱਥਾ ਸਿੰਘ* ਹੋਰ ਸਮੂਹ ਖਾਲਸੇ ਕੋ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਵਾਨ ਕਰਨੀ ਜੀ। ਹੋਰ ਸਮੂੰਹ ਬੀਬੀਆਂ ਮਾਈਆਂ ਨੂੰ ਰਾਮ ਸੱਤ ਬੁਲਾਈ ਬਾਚਣੀ ਜੀ, ਹੋਰ ਸ੍ਰਬੱਤ ਖਾਲਸੇ ਕੋ ਹੁਕਮ ਹੈ, ਇਕ ਤਾਂ ਬਾਣੀ ਕੰਠ ਕਰਨੀ॥ ਪੰਜ ਗ੍ਰੰਥ ਭਾਈ, ਜੇ ਨਾਂ ਕੰਠ ਹੋਵੇ ਤਾਂ ਜਪ, ਜਾਪ, ਰਹਿਰਾਸ, ਆਰਤੀ, ਸੋਹਿਲਾ, ਇਹ ਚਾਰੇ ਸਿੱਖ ਜਰੂਰ ਕੰਠ ਕਰੇ, ਹੋਰ ਸੁਖਮਨੀ ਆਸਾ ਦੀ ਵਾਰ ਤਾਈਂ ਕਰੇ ਜਰੂਰ, ਇਸ਼ਨਾਨ ਪਿਛਲੀ ਰਾਤ ਕਰਨਾ ਬਰ ਜਰੂਰ ਗੁਰੂ ਜੀ ਦਾ ਹੁਕਮ ਹੈ। ਸਵਾ ਪਹਿਰ ਰਾਤ ਦਾ, ਗੁਰੂ ਜੀ ਨੇ ਬਡਾ ਮਹਾਤਮ ਕਹਿਆ ਹੈ। ਰਾਤ ਕੋ ਬਾਣੀ ਪੜ੍ਹਨੀ ਦਿਨੇ ਭਜਨ ਕਰਨਾ ਫੇਰ ਤੁਰਦੇ ਫਿਰਦੇ ਕੰਮ ਕਰਦੇ ਤੇ

*ਓਡਰ ਜ਼ਿਲਾ ਅੰਮ੍ਰਿਤਸਰ।

ਵੇਹਲ ਲਗੇ ਤਾਂ ਇਕੰਤ ਬੈਠ ਕੇ ਭਜਨ ਬਾਣੀ ਕਰਨਾ, ਹੋਰ ਲੜਕੇ ਲੜਕੀਆ ਸਭ ਨੂੰ ਅਖਰ ਪੜ੍ਹਾ ਦੇਣੇ, ਹੋਰ ਲੜਕੀ ਕਿਸੇ ਨਾ ਮਾਰਨੀ, ਨਾ ਵੱਟਾ ਲੈਣਾ ਅਤੇ ਨਾ ਲੜਕੀ ਦੇ ਦੰਮ ਲੈਣੇ, ਜੇਹੜਾ ਲੜਕੀ ਮਾਰੇ, ਬੇਚੇ, ਵੱਟਾ ਕਰੇ, ਉਸ ਦੇ ਹੱਥ ਦਾ ਘਰ ਦਾ ਅੰਨ ਨਹੀ ਵਰਤਨਾ, ਧਨ ਪਦਾਰਥ ਨਹੀ ਲੈਣਾ ਕਿਸੇ ਦਾ, ਨਾਂ ਧੱਕਾ ਕਰ ਕੇ ਨਾ ਚੋਰੀ ਕਰ ਕੇ, ਨਾ ਠਗੀ ਕਰ ਕੇ, ਕੱਖ ਆਦਿਕ ਵੀ ਨਹੀਂ ਲੈਣਾਂ। ਗੁਰੂ ਜੀ ਦਾ ਹੁਕਮ ਹੈ, ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ। ਗਾਂ ਖਾ ਕੇ ਹਿੰਦੂ ਕਿਥੇ ਰਿਹਾ। ਅਤੇ ਸੂਰ ਖਾ ਕੇ ਮੁਸਲਮਾਨ ਕਹਾ ਰਿਹਾ, ਹੋਰ ਐਸ ਬਖਤ ਅਪਰਾਧ ਕਰ ਕੇ ਬਗਾਨਾ ਧਨ ਲੈਂਦੇ ਹੈਨ ਇਸ ਲਈ ਬੜਾ ਦੁਖ ਹੋਇ ਰਹਿਆ ਹੈ। ਜਗਤ ਮੈ ਮੀਂਹ ਥੋੜਾ ਬਰਸਦਾ ਹੈ, ਕੋਈ ਬਰਿਆ ਹੋਊਗਾ। ਹੋਰ ਭਾਈ ਮੰਦਾ ਫਿੱਕਾ ਬੋਲੇ ਤੇ ਬੀ ਸਿਖਾਂ ਨੂੰ ਧੀਰਜ ਚਾਹੀਦਾ ਹੈ, ਛੇਤੀ ਹੀ ਗਲ ਨਹੀ ਪੈ ਜਾਣਾ ਚਾਹੀਦਾ। ਹੋਰ ਭਾਈ ਇਹ ਬੀ ਸਿਖਾਂ ਨੂੰ ਚਾਹੀਦਾ ਹੈ ਜਰੂਰ ਜথা ਸ਼ਕਤਿ ਭੁਖੇ ਨੂੰ ਅੰਨ ਵੀ ਦੇਣਾ, ਨੰਗੇ ਨੂੰ ਕਪੜਾ ਜੋੜਾ ਵੀ ਦੇਣਾ। ਸੋਰ ਪੁੰਨ ਦਾਨ ਤੇ ਧਨ ਨਹੀ ਘਟਦਾ, ਧਨ ਤੇ ਕੁਚਾਲ ਚਲਣ ਤੇ ਘਟ ਜਾਂਦਾ ਹੈ। ਅਰ ਹਰ ਬਖਤ ਗੁਰੂ ਸਾਹਿਬ ਜੀ ਅਗੇ ਬੇਨਤੀ ਕਰਨੀ ਜੋ ਹੇ ਗੁਰੂ ਜੀ ਮੈਂ ਪਾਪੀ ਅਪਰਾਧੀ ਜੀਉ ਹਾਂ, ਤੇਰਾ ਪਤਿਤ ਪਾਵਨ ਬਿਰਦ ਹੈ। ਸੁਣ ਕੇ ਤੇਰੀ ਸਰਨ ਆਇਆ ਹਾਂ ਹੁਣ ਮੈਨੂੰ ਬਖਸ਼ ਲੈ, ਤੂੰ ਮੈਨੂੰ ਕਦੇ ਨਾ ਬਿਸਾਰੀਂ ਨਾ ਦੁਖ ਵਿਚ ਨਾ ਸੁਖ ਵਿਚ, ਸਦਾ ਹੀ ਮੇਰੇ ਹਿਰਦੇ ਤੇ ਬਸਿਆ ਰਹੀਂ ਜਿਥੇ ਮੇਰਾ ਜੀਉ ਜਾਵੇ, ਪਰ ਸਦਾ ਹੀ ਆਪਣਾ ਹੁਕਮ ਮਨਾਈਂ, ਜੋ ਤੈਂ ਗੁਰੂ ਰੂਪ ਧਾਰ ਕੇ ਹੁਕਮ ਦਿੱਤਾ ਹੈ, ਗ੍ਰੰਥ ਸਾਹਿਬ ਮੈ, ਉਹ ਹੁਕਮ ਮੈਨੂੰ ਸਦਾ ਹੀ ਮਨਾਈਂ; ਇਹ ਦਾਨ ਵੀ ਦੇਈਂ ਆਪਨੀ ਦਰਗਾਹੋਂ, ਮਨ-ਮੁਖਾਂ ਦੀ ਸੰਗਤ ਤੇ ਰਖ ਲਈਂ ਮਨਮੁਖੀ ਚਾਲ ਤੇ ਰਖ ਲਈਂ, ਸਭਨੀ ਥਾਈਂ, ਇਹ ਬੇਨਤੀ ਹਰ ਬਖਤ ਕਰਨੀ ਗੁਰੂ ਚਰਨਾਂ ਵਿਚ ਅਰ ਚੰਡੀ ਦੀ ਬਾਰ ਦਾ ਪਾਠ ਕਰਨਾ ਹਮੇਸ਼ਾ ਸੂਰਜ ਦੇ ਚੜ੍ਹਨ

ਤੋਂ ਅਧੀ ਘੜੀ ਪਹਿਲਾਂ ਪਾਠ ਤੋਰਨਾ, ਬੜਾ ਮਹਾਤਮ ਲਿਖਾ ਹੈ ਗੁਰੂ ਜੀ ਨੇ; ਫੇਰ ਨਾ ਜੂਨੀ ਆਇਆ ਜਿਨ ਇਹ ਗਾਇਆ, ਪਾਠ ਕਰਨ ਲਗੇ ਇਹ ਬੇਨਤੀ ਕਰਨੀ ਜੀ ਸਕਤੀ ਮਤਾ ਮੇਰੇ ਸ਼ਰੀਰ ਵਿਚ ਜੋ ਮਨਮੁਖੀ ਸੁਭਾਇ ਹੈਨ, ਅਤੇ ਦੁਖ-ਦਾਇਕ ਜੋ ਤਾਂਮਸ਼ੀ ਸੁਭਾਇ ਹਨ, ਹੇ ਮਾਤਾ ਇਨਾਂ ਸਭਨਾ ਦਾ ਨਾਸ ਕਰੀਂ। ਹੋਰ ਬੇਨਤੀ ਕੀਤੀ ਹੈ ਭਗਉਤੀ ਕੀ, ਅਰ ਭਗਉਤੀ, ਚੰਡੀ ਦੀ ਵਾਰ ਦੀ ਪਹਿਲੀ ਪਉੜੀ ਦਾ ਨਾਉ ਹੈ। ਭੋਗ ਉਤੇ ਪੜਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਰੀ ਅਕਾਲ ਪੁਰਖ ਜੀ ਸਹਾਇ॥ ਸਭ ਥਾਈਂ ਹੋਇ ਸਹਾਇ।

ਭਗੌਤੀਆ ਦੇ ਪਾਠ ਦਾ ਵੀ ਗੁਰੂ ਜੀ ਨੇ ਬੜਾ ਮਹਾਤਮ ਲਿਖਾ ਹੈ ਸੌ ਸਾਖੀ ਮੇ, ਜੇ ਸੌ ਪਾਠ ਹੋਵੇ ਤਾਂ ਚੰਗਾ ਹੈ। ਨਹੀ ਤੇ ੬੦ ਯਾ ੪੦ ਹੋਣ ਤਾਂ ਚੰਗਾ ਹੈ। ਅਰਦਾਸ ਸਭ ਨੂੰ ਸੁਣਾਇ ਦੇਣੀ, ਸਤਿਸੰਗੀ ਨੂੰ ਪੜਦੇ ਮੈ ਸੁਣੌਣੀ, ਮਨਮੁਖ ਕੋਈ ਨਾ ਸੁਣੇ, ਚੰਡੀ ਦੀ ਵਾਰ ਦਾ ਪਾਠ ਗੁਪਤ ਕਰਨਾ, ਉਚੀ ਨਹੀਂ ਕਰਨਾ, ਜੋ ਏਹ ਅਰਦਾਸ ਪੜ੍ਹ ਕੇ ਸੁਣ ਕੇ ਮੰਨੂੰਗਾ, ਉਸ ਦਾ ਬਹੁਤ ਭਲਾ ਹੋਊਗਾ, ਸਤ ਕਰਕੇ ਮੰਨਣਾਂ, ਮੈ ਤਾਂ ਸੋਈ ਹੁਕਮ ਲਿਖਦਾ ਹਾਂ ਸੰਗਤ ਨੂੰ ਜੋ ਗੁਰੂ ਜੀ ਦਾ ਹੁਕਮ ਹੈ, ਮੈ ਗੁਰੂ ਨਹੀਂ ਰਪਟੀਏ ਦੀ ਮਾਫਕ ਹਾਂ ਜੀ, ਅਗੇ ਮੰਨਣਾਂ ਸੰਗਤ ਨੇ ਹੈ, ਮਨੌਣਾ ਗੁਰੂ ਜੀ ਨੇ ਹੈ। ਹੋਰ ਭਾਈ ਸ਼ਬੇਗ ਸਿੰਘ ਜੀ ਤੁਸੀ ਏਥੇ ਨਹੀ ਔਣਾ, ਜੋ ਤੁਸਾਂ ਦੇ ਪਾਸੋਂ ਸਰੇ ਉਥੇ ਹੀ ਪੁੰਨ ਦਾਨ ਭੋਗ ਅਰ ਪਾਠ ਕਰ ਦੇਣਾ, ਏਥੇ ਔਣ ਮੈਂ ਬਖੇਪਤਾ ਹੀ ਹੈ, ਦਰਸਨ ਮੇਰਾ ਨਹੀ ਹੋਣ ਦੇਂਦੇ ਮਹਾ ਮਲੇਛ, ਰੇਲ ਜਹਾਜ ਉਤੇ ਜੋ ਰੁਪਯਾ ਖਰਚ ਹੁੰਦਾ ਹੈ, ਸੋ ਵਿਅਰਥ ਜਾਂਦਾ ਹੈ, ਮਲੇਛ ਦੀ ਪੂਜਾ ਹੁੰਦੀ ਹੈ, ਜੋ ਮੇਰਾ ਹੁਕਮ ਮੰਨੂਗਾ, ਜੋ ਅਰਦਾਸ ਮੈ ਲਿਖਦਾ ਹਾਂ, ਉਹ ਮੇਰੇ ਪਾਸ ਹੈ ਸਦਾ ਹੀ, ਜੋ ਹੁਕਮ ਨਾ ਮੰਨੇ ਓਹ ਭਾਵੇ ਕਈ ਵਾਰ ਆਵੇ ਜਾਵੇ ਕੋਈ ਲਾਭ ਨ ਪ੍ਰਾਪਤ ਹੋਵੇਗਾ। ਜੇ ਤੁਸੀ ਏਥੇ ਹੀ ਬੈਠ ਕੇ ਭਜਨ ਬਾਣੀ ਕਰੋ ਪੁੰਨ ਦਾਨ ਯਥਾ ਸਕਤਿ, ਤੁਮਾਰੇ ਸਾਰੇ ਹੀ ਕੰਮ ਸੌਰ ਜਾਣਗੇ, ਏਥੇ ਹੀ

ਪ੍ਰੀਤ ਜਾਨਣੀ, ਅਰ ਭਾਈ ਕਾਨ ਸਿੰਘ ਮੇਹਰ ਸਿੰਘ ਨੂੰ ਆਖਣਾ ਏਥੇ ਨਾ ਆਵਣ ਸਾਡੇ ਪਾਸ, ਭਾਈ ਸ਼ਬੇਗ ਸਿੰਘ ਜੀ ਕੇ ਸ੍ਰੀ ਵਾਹਿਗੁਰੂ ਜੀ ਕੀ ਫਤਹ ਬੁਲਾਈ ਵਾਚਨੀ, ਏਧਰੇ ਲੁਕ ਛਿਪ ਕੇ ਦਿਨ ਕੱਟ ਲੈਣੇ, ਕੋਈ ਦਿਨ ਦਾ ਹੀ ਕਸ਼ਟ ਹੈ, ਭਾਈ ਤੁਸਾਂ ਦੇ ਪੈਰੋਂ ਕੰਗ ਉਠੀ ਹੈ ਪਹਿਲੇ, ਅਛਾ ਕੋਈ ਚਿੰਤਾ ਨਹੀ, ਗੁਰੂ ਜੀ ਦਾ ਹੁਕਮ ਹੈਸੀ ਏਸੇ ਤਰਾ ਦਾ, ਜੀਆਂ ਦੇ ਕੀ ਬਸ ਹੈ, ਜੇ ਏਥੇ ਮਿਲਣ ਦੇਣ ਤਾਂ ਭਾਵੇ ਸੈਕੜੇ ਆਇ ਜਾਣ, ਬਾਤ ਤਾ ਏਹੋ ਹੈ ਬਡੀ ਜੋ ਖਰਚ ਖੇਚਲ ਬਹੁਤ ਹੈ ਏਥੇ ਆਉਣ ਦੀ, ਅਰ ਮੇਲ ਕੁਝ ਨਹੀਂ ਹੁੰਦਾ, ਜੇ ਮੇਲਾ ਹੁੰਦਾ ਹੈ ਤਾ ਤ੍ਰਿਪਤ ਕੁਝ ਨਹੀਂ ਹੁੰਦੀ ਦਰਸਨ ਮੇਲੇ ਦੀ, ਨਾ ਬੋਲਣ ਦੇਂਦੇ ਹੈ, ਨਾ ਖੜਾ ਹੀ ਹੋਣ ਦੇਂਦੇ ਹੈਨ ਹਮਾਰੇ ਪਾਸ, ਇਹ ਹਵਾਲ ਹੈ ਏਥੇ ਦਾ, ਅਗੇ ਗੁਰੂ ਜਾਣੇ ਗੁਰੂ ਨੇ ਜੋ ਕਰਨੀ ਹੈ। ਹੋਰ ਭਾਈ ਕਾਨ ਸਿੰਘ ਜੀ ਤੁਸਾਂ ਜੋ ਰਾਮਸਰ ਉਤੇ ਖੂਹਾ ਲੌਣ ਦੀ ਬਾਤ ਪੁਛੀ ਹੈ, ਜੇ ਤਾ ਮੈ ਡੇਰੇ ਆ ਗਿਆ ਤਾਂ ਖੂਹਾ ਬੀ ਲੱਗ ਜਾਉਗਾ ਅਤੇ ਉਸ ਤਲਾਉ ਦਾ ਨਾਉ ਭੀ ਰਾਮ ਸਰ ਹੀ ਸਦੀਐਗਾ, ਅਰ ਪਿੰਡ ਦਾ ਨਾਉ ਭੀ ਰਾਮ ਦਾਸ ਪੁਰਾ ਪੈ ਜਾਊ ਗਾ ਜੇ ਮੈ ਨਾ ਡੇਰੇ ਪਹੁੰਚਾ ਉਹ ਦਾ ਨਾਮ ਅਗਲਾ ਹੀ ਰਹੂਗਾ ਅਗੇ ਤਲਾਉ ਦਾ ਨਾਉ ਹੈ, ਕੁੱਪ ਵਾਲਾ ਛੱਪੜ ਅਤੇ ਪਿੰਡ ਦਾ ਨਾਉ ਭੂੰਦੜ ਭੈਣੀ। ਹੁਣੇ ਨਹੀ ਖੂਹੇ ਦਾ ਉੱਦਮ ਕਰਨਾ ਏਸ ਅਰਦਾਸ ਦੀ ਕਿਸੇ ਹੋਰ ਨੂੰ ਭੀ ਲੋੜ ਹੋਵੇ ਉਹ ਭੀ ਉਤਾਰਾ ਕਰ ਕੇ ਆਪਣੇ ਪਾਸ ਰਖ ਲਵੇ। ਇਹ ਅਰਦਾਸ ਸਾਰੀ ਸੰਗਤ ਦੇ ਵਾਸਤੇ ਹੈ, ਪਰ ਜੇ ਕਿਸੇ ਨੂੰ ਸੁਣਾਵੇ ਤਾਂ ਪੜਦੇ ਮੈ ਸੁਣੌਣੀ, ਅਰ ਇਹ ਅਰਦਾਸ ਜੋ ਲਿਖੀ ਹੈ, ਜੋ ਇਸ ਨੂੰ ਮੰਨੂੰਗਾ ਉਸ ਨੂੰ ਬੜਾ ਲਾਭ ਹੋਊਗਾ, ਮੰਨੇ ਬਿਨਾ ਸੁਖ ਕੁਝ ਨਹੀ ਹੁੰਦਾ ਭਾਵੇਂ ਇਸ ਤੋਂ ਸੌ ਗੁਣੀਆਂ ਲਿਖ ਕੇ ਭੇਜੀਏ। ਹਰੀ ਸਿੰਘ ਏਤਨੀ ਦੂਰ ਆਇਆ ਅਰ ਜਾ ਕੇ ਮਨ-ਮਤ ਕੀਤੀ, ਨਾਲੇ ਦੁਖੀ ਹੋਇਆ ਨਾਲੇ ਬਦਨਾਮ ਹੋਇਆ, ਮੇਰੀ ਗੁਰੂ ਜੀ ਪਾਸ ਏਹੋ ਬੇਨਤੀ ਹੈ ਗੁਰੂ ਸਾਰੀ ਸਗਤ

ਨੂੰ ਮਨਮਤ ਤੇ ਰਖ ਲਏ, ਅਗੇ ਜੋ ਗੁਰੂ ਸਾਹਿਬ ਦੀ ਰਜਾਇ ਹੈ, ਗੁਰੂ ਭਾਣੇ ਦਾ ਮਾਲਿਕ ਹੈ। ਹੋਰ ਭਾਈ ਜਦ ਜਹਾਜ ਤੁਰੇ ਤਾ ਚੜ ਜਾਣਾ, ਦੇਸ ਜਾ ਕੇ ਸਾਨ੍ਹੇ ਦੇ ਪੜਾ ਨਹੀ ਉਤਰਨਾ, ਕਿਤੇ ਉਰੇ ਹੀ ਉਤਰ ਪੌਣਾ, ਉਹ ਤਲਾਸ਼ੀ ਲੈ ਲੈਂਦੇ ਹਨ ਕਿਸੇ ਕਿਸੇ ਸ਼ਿੰਘ ਦੀ, ਅਰ ਜੋ ਤੁਹਾਨੂੰ ਅਰਦਾਸ ਦਿਤੀ ਹੈ, ਸੋ ਅਖਰ ਜੁੜਨ ਤੇ ਬਚੋਣੀ ਜੁੜ ਨਾ ਜਾਣ ਅਖਰ। ਭਜਨ ਬਾਣੀ ਛਡ ਕੇ ਲਿਖੀ ਹੈ, ਬਡੀ ਮੇਹਨਤ ਨਾਲ। ਬਾਬਾ ਜੀ ਯਹੂਦੀਆਂ ਦੀ ਕਿਤਾਬ ਵਿਚ ਲਿਖਯਾ ਹੋਯਾ ਹੈ ਕਿ ਚਾਲੀ ਸਾਲ ਵਿਚ ਇਕ ਪਾਤਸ਼ਾਹ ਨਿਕਲੇਗਾ ਪਹਿਲਾ ਰੂਸ ਵਿਚ ਰਹੇਗਾ ਐਤਵਾਰ ਦੇ ਦਿਨ ਰਾਤ ਬਾਰਾ ਘੰਟੇ ਨੂੰ ਤਾਲੇ ਖੁਲ ਜਾਣਗੇ, ਦੋ ਸੂਰਜ ਨਿਕਲਨਗੇ ਸਜੇ ਖਬੇ, ਸਫੇਦ ਹਾਥੀ ਬੈਕੁੰਠ ਤੇ ਆਊਗਾ ਸਵਾਰੀ ਨੂੰ। ਸਭ ਦੇਵਤੇ ਬੈਕੁੰਠ ਤੇ ਉਸ ਦੇ ਨਾਲ ਪੈਦਾ ਪ੍ਰਿਥੀ ਪਰ ਹੋਵੇਗੇ। ਸਭ ਪ੍ਰਿਥੀ ਨੂੰ ਇਕ ਜਾਤ ਕਰੂਗਾ, ਜਿਸ ਤਰਫ ਗੁਸੇ ਨਾਲ ਦੇਖੂਗਾ, ਉਹ ਮੁਲਖ ਕਾਲ ਹੋ ਜਾਊਗਾ। ਥੋੜੇ ਰੋਜ ਵਿਚ ਪ੍ਰਿਥੀ ਪਰ ਪਰਤਾਪ ਛਾ ਜਾਊਗਾ, ਇਹ ਉਨ੍ਹਾ ਦਾ ਅੱਸੀ ਸਾਲ ਹੈ। ਫਰੰਗੀਆਂ ਦੀ ਕਿਤਾਬ ਵਿਚ ਲਿਖਾ ਹੈ, ਇਕ ਪਾਤਸਾਹ ਨਿਕਲੇਗਾ ਰਾਤ ਨੂੰ ਚੋਰ ਮਾਫ਼ਕ, ਦੋ ਸੂਰਜ ਨਿਕਲਨਗੇ ਹੋਰ ਰਾਜਾ ਇਕ ਨਾ ਰਹੂਗਾ, ਅਰ ਵਲੈਤ ਇਕ ਦਿਨ ਵਿਚ ਪਕੜੇਗਾ, ਅਸੀ ਸਾਲ ਵਿਚ ਇਹ ਗੱਲ, ਆਦਮੀ ਸਭ ਅਗ ਵਿਚ ਜਲ ਜਾਵੇਗੀ, ਇਹ ਇਨਾ ਦਾ ੮੦ ਸਾਲ ਹੈ। ਬ੍ਰਹਮਣਾਂ ਦੀ ਪੋਥੀ ਵਿਚ ਲਿਖਯਾ ਹੈ, ਕਿ ਚਾਲੀ ਸਾਲ ਵਿੱਚ ਇਕ ਬੜਾ ਫੋਆ ਆਉਗਾ ਪੱਛਮ ਤੇ, ਪ੍ਰਿਥਮੀ ਦਾ ਉਹ ਰਾਜਾ ਹੋਊਗਾ, ਸਭ ਨੂੰ ਇਕ ਜਾਤ ਬਨਾ ਕੇ ਮਿਲਾ ਦੇਊਗਾ, ਮਾਸ ਮੱਛੀ ਵਾਲੇ ਸਭ ਮਰਨਗੇ, ਸੂਰਜ ਜੈਸਾ ਤੇਜ ਹੋਊਗਾ, ਗੋਤਮ ਇਸ ਮੁਲਕ ਤੇ ਚਲਆ ਜਾਊਗਾ, ਬਾਬਾ ਜੀ ਬਡੀਆ ੨ ਪੋਥੀਆ ਹੈਨ ਥੋੜੀਆ ੨ ਲਿਖੀਆ ਹੈ।

ਸਤਿ ਸ੍ਰੀ ਅਕਾਲ, ਚੇਤ ਸੁਦੀ ੭ ਸੰ: ੧੯੩੭ ਨੂੰ ਚਿਠੀ ਲਿਖੀ ॥ ੫ ॥

## ੬.

੧ ਓ ਸਤਿਨਾਮ ਕਰਤਾ ਪੁਰਖ ਨਿਰ ਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈ ਭੰ ਗੁਰ ਪ੍ਰਸਾਦਿ ॥ ਲਿਖਤਮ ਰਾਮ ਸਿੰਘ ਜੋਗ ਸੰਗਤ ਸਾਰੀ ਬਰਨ ਚਾਰ, ਹੁਕਮ ਅਕਾਲ ਪੁਰਖ ਦਾ—

ਚਾਮ ਕੀ ਗੁਥਲੀ ਚਾਮ ਕਾ ਸੂਆ ॥ ਹਠੀ ਤਪੀ ਸੰਸਾਰ ਸਭ ਖਪ ਖਪ ਇਸੀ ਮੈ ਮੂਆ ॥ ਅਗੇ ਭਾਈ ਸਾਧ ਸੰਗਤ ਸੁਣੋਂ ਜੋ ਸਿਖ ਇਸ ਕੰਮ ਦੀ ਚੋਰੀ ਕਰਨ ਵਾਲੇ ਹੈਨ, ਚਾਹੇ ਸਿਖ ਚਾਹੇ ਸਿਖਣੀ, ਪੁਰਸ਼ ਨੂੰ ਲੋਹੇ ਕੀ ਗੁਥਲੀ ਮਿਲੇਗੀ ਭੋਗ ਕਰਨ ਵਾਸਤੇ, ਇਸਤ੍ਰੀ ਨੂੰ ਸੂਆ ਮਿਲੇਗਾ ਲੋਹੇ ਕਾ ਭੋਗ ਕਰਨ ਵਾਸਤੇ। ਹਨੇਰੇ ਨਹੀਂ ਰਹਿਣਾ ਚਾਨਣ ਹੋਵੇਗਾ। ਸੋ ਭਾਈ ਸੁਣੋ ਤੇਹਰਵੀ ਸਦੀ ਹੁਕਮ ਹੋਵਦਾ ਹੈ ਅਗੇ ਜਿਸ ਕੋ ਮਿਲੇਗਾ ਸੋ ਦੇਖਯਾ ਜਾਵੇਗਾ, ਅਗੇ ਗੁਰੂਆਂ ਦੇ ਵੇਲੇ ਖਾਲਸਾ ਪ੍ਰਣ ਹੋਯਾ ਸੀ, ਤਾਂ ਗੁਰੂ ਕੰਮ ਪਾਇਆ ਸੀ, ਤਾਂ ਸਿਖਾ ਨੇ ਬਿਦਾਵਾ ਦਿਤਾ ਸੀ, ਗੁਰੂ ਨੇ ਲਿਵਾਇ ਲਿਆ ਸੀ, ਮਤੇ ਸਿਖ ਮੁਕਰਦੇ ਹੋਣ, ਸੋ ਭਾਈ ਅਭਮਾਨ ਉਤਾਰਨ, ਅਤੇ ਭਰੋਸਾ ਵੇਖਣ ਲਈ ਸਾਂਗ ਧਾਰਿਆ ਸੀ, ਖੇਲ ਵਰਤਾਇਆ ਸਾ। ਸੋ ਭਾਈ ਦਲੀਪ ਸਿੰਘ ਆਊਗਾ ਤਾ ਤੁਸਾਂ ਜਾਨਣਾ ਕੋਈ ਪ੍ਰਦੇਸੀ ਆ ਰਿਹਾ ਹੈ। ਸੋ ਹੁਣ ਅਦਾਲਤ ਸਚੇ ਗੁਰੂ ਦੀ ਹੋਵੇਗੀ, ਬਿਨਾ ਗਵਾਹੀ ਦੇ ਅਦਾਲਤ ਆਪ ਕਰੇਗਾ, ਪਰਮੇਸਰ ਨੂੰ ਜੀਵ ਭੁਲਦੇ ਹੈਨ, ਪਰ ਪਰਮੇਸਰ ਜੀਆ ਨੂੰ ਨਹੀ ਭੁਲੋਂਦਾ, ਸੋ ਅੰਤ ਨੂੰ ਪਛੋ-ਤਾਵਾ ਕਰਨਗੇ ॥ ਜਾ ਪੁਛੈ ਆਪ ਛਿਨਕ ਮਾਹਿ ਨਾਨਕ ਸੋ ਜਾਪ ॥ ਜੋ ਪੂਜਾ ਮਸੰਦਾ ਵਾਂਗ ਲਿਔਣ ਵਾਲਾ ਹੈ, ਜੋ ਵੇਹਲਾ ਬੈਠ ਕੇ ਖਾਉਣ ਵਾਲਾ ਹੈ, ਉਨ੍ਹਾਂ ਦਾ ਬੰਦ ਬੰਦ ਕਟਵਾਈਏਗਾ। ਸੋ ਭਾਈ ਗੁਰੂ ਅਵਤਰਿਆ ਹੈ ਨਾਮ ਜਪਾਵਣ ਨੂੰ ਤੇ ਪਾਪ ਹਟਾਵਣ ਨੂੰ, ਝੂਠੇ ਗੁਰੂ ਤੇਲ ਦਿਆ ਕੜਾਹਿਆ ਵਿਚ ਪਾ ਕੇ ਸਾੜੇ ਜਾਵਣਗੇ, ਓਦੋਂ ਤਾਂ ਮਸੰਦ ਸਾੜੇ ਸੀ ਹੁਣ ਸਿਖ ਹੀ ਮਸੰਦ ਹੋਏ ਹਨ। ਸਿਖ ਕੋਈ ਨਹੀ, ਗੁਰੂ ਹੀ ਬਣ ਬੈਠੇ

